ਦੂਜਿਆਂ ਵਾਸਤੇ ਆਪਾ ਵਾਰਨਾ ਹੀ ਜੀਵਨ ਦਾ ਮੰਤਵ ਹੈ ਅਤੇ ਇਸ ਵਾਸਤੇ ਕਰਤਾਰ ਨੇ ਮਨੁੱਖ ਨੂੰ ਸੰਸਾਰ ਵਿਚ ਘੱਲਿਆ ਹੈ।

ਇਹ ਸਿੱਖਿਆ ਮਿਲਦੀ ਹੈ ਗੁਰ-ਸਿੱਖੀ ਦੇ ਪ੍ਰਕਾਸ਼ਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰੋਂ ਘਰੋਂ। ਸਿੱਖ ਨੂੰ ਇਸ ਵੇਹੜੇ ਕਦਮ ਰਖਦੇ ਹੀ ਆਪ ਆਖਦੇ ਹਨ :

**ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ।**
**ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ।੧॥(੨੩)**

*—ਮਾਰੂ ਵਾਰ ਮ: ੫, ਸਲੋਕ ਮ: ੫, ਪੰਨਾ ੧੧੦੨*

ਜਾਤਿ ਪਾਤ ਆਦਿਕ ਸਭ ਸੰਸਾਰਕ ਵਡਿਆਈਆਂ ਦਾ ਮਾਣ ਛਡਵਾ ਕੇ :

**ਪਹਿਲੇ ਗੁਰ ਉਪਦੇਸ਼ ਦੇ, ਸਿੱਖ ਪੈਰੀਂ ਪਾਏ।**
**ਸਾਧ ਸੰਗਤਿ ਕਰਿ ਧਰਮਸਾਲ, ਸਿੱਖ ਸੇਵਾ ਲਾਏ।੧੭॥(੯)**

*—ਭਾਈ ਗੁਰਦਾਸ ਜੀ*

ਸਾਹਿਬ ਗੁਰੂ ਕਲਗੀਧਰ ਜੀ ਦੀਵਾਨ ਵਿਚ ਬੈਠੇ ਸਨ। ਹਜ਼ੂਰੀ ਵਿਚ ਸਭ ਤੋਂ ਅੱਗੇ ਸੁੰਦਰ ਬਸਤਰਾਂ ਵਾਲਾ ਇਕ ਸਿੰਘ ਬੈਠਿਆ ਕਰਦਾ ਸੀ। ਹੁਕਮ ਹੋਇਆ, "ਜਲ ਦਾ ਗਲਾਸ ਲਿਆਓ।" ਸਿੰਘ ਜਲ ਲੈ ਕੇ ਹਾਜ਼ਰ ਹੋਇਆ। ਉਸ ਦੇ ਹੱਥਾਂ ਵਲ ਵੇਖ ਕੇ ਆਪ ਨੇ ਮੁਸਕ੍ਰਾ ਕੇ ਆਖਿਆ, "ਭਾਈ ਤੇਰੇ ਹੱਥ ਬੜੇ ਕੋਮਲ ਹਨ।" ਉੱਤਰ ਦਿਤੋਸੁ, "ਹਜ਼ੂਰ! ਇਹਨਾਂ ਹੱਥਾਂ ਨਾਲ ਅੱਜ ਪਹਿਲੇ ਦਿਨ ਆਪ ਵਾਸਤੇ ਜਲ ਲਿਆਇਆ ਹਾਂ, ਨਹੀਂ ਤਾਂ ਸੇਵਾ ਦਾ ਅਵਸਰ ਕਦੀ ਨਹੀਂ ਬਣਿਆ।" ਆਪ ਨੇ ਇਹ ਸੁਣ ਕੇ ਜਲ ਦਾ ਗਲਾਸ ਮੋੜ ਦਿੱਤਾ ਤੇ ਆਖਿਆ :

**ਧ੍ਰਿਗੁ ਸਿਰੁ ਜੋ ਗੁਰ ਨਾ ਨਿਵੈ, ਗੁਰ ਲਗੈ ਨ ਚਰਣੀ।**
**ਧ੍ਰਿਗੁ ਲੋਇਣ ਗੁਰ ਦਰਸ ਵਿਣੁ, ਵੇਖੈ ਪਰ ਤਰਣੀ।**
**ਧ੍ਰਿਗੁ ਸਰਵਣ ਉਪਦੇਸ ਵਿਣੁ, ਸੁਣਿ ਸੁਰਤਿ ਨ ਧਰਣੀ।**
**ਧ੍ਰਿਗੁ ਜਿਹਬਾ ਗੁਰ ਸਬਦ ਵਿਣੁ ਹੋਰ ਮੰਤ੍ਰ ਸਿਮਰਣੀ।**
**ਵਿਣੁ ਸੇਵਾ ਧ੍ਰਿਗੁ ਹੱਥ ਪੈਰ, ਹੋਰ ਨਿਹਫਲ ਕਰਣੀ।**
**ਪੀਰ ਮੁਰੀਦਾਂ ਪਿਰਹੜੀ, ਸੁਖੁ ਸਤਿਗੁਰ ਸਰਣੀ।੧੦॥(੨੭)**

*—ਭਾਈ ਗੁਰਦਾਸ ਜੀ*

ਇਹ ਨਿਸਚਾ ਕਰਾਉਣ ਵਾਸਤੇ ਕਿ ਸਾਰੀ ਰਚਨਾ ਸਿਰਜਨਹਾਰ ਦੀ ਹੈ, ਸਭ ਜੀਵ ਉਸ ਦੇ ਪੁੱਤਰ ਹਨ ਅਤੇ ਮਨੁੱਖ ਸਭ ਦੀ ਸੇਵਾ ਇਕ-ਰਸ ਕਰੇ—ਇਸ ਨਿਸਚੇ ਵਾਸਤੇ ਜ਼ਰੂਰੀ ਹੈ ਕਿ ਅੰਦਰਲੇ ਦਾ ਰੁਖ਼ ਸਿਰਜਨਹਾਰ ਦੇ ਚਰਨਾਂ ਵਿਚ

ਜੁੜ ਕੇ ਰਜ਼ਾ ਦੇ ਮੰਡਲ ਵਿਚ ਆਵੇ। ਪਰ ਇਹ ਉੱਦਮ ਫ਼ਿਲਾਸਫ਼ੀ ਦੇ ਵਿਤ ਤੋਂ ਪਰੇ ਹੈ। ਹਾਂ, ਗੁਰਸਿੱਖੀ ਵਾਲਾ ਸੱਚਾ ਅਤੇ ਸੁੱਚਾ ਰਾਹ ਪਹਿਲਾਂ ਚਾੜ੍ਹਦਾ ਹੀ ਇਸੇ ਪਟੜੀ 'ਤੇ ਹੈ। ਸੁਜਾਨ ਵੈਦ ਸਤਿਗੁਰੂ ਜਾਣਦਾ ਹੈ ਕਿ ਹਉਮੈ ਦਾ ਰੋਗ ਉਠਦਾ ਹੀ ਤਾਹੀਏਂ ਹੈ ਜੇ ਅੰਦਰਲਾ ਟਿਕਾਣੇ 'ਤੇ ਨਾ ਹੋਵੇ। ਟਿਕਾਣੇ 'ਤੇ ਨਾ ਹੋਣ ਕਰਕੇ ਮਨੁੱਖ ਨਿਸ਼ਕਾਮ ਸੇਵਾ ਨਹੀਂ ਕਰ ਸਕਦਾ। ਇਸ ਵਾਸਤੇ ਸਤਿਗੁਰੂ ਪਹਿਲਾਂ ਹੀ ਮਨੁੱਖ ਦੇ ਅੰਦਰਲੇ ਨੂੰ ਅਸਲੀ ਧੁਰੇ ਨਾਲ ਜੋੜਦਾ ਹੈ ਅਤੇ ਆਖਦਾ ਹੈ :

**ਮਨੁ ਬੇਚੈ ਸਤਿਗੁਰ ਕੈ ਪਾਸਿ। ਤਿਸੁ ਸੇਵਕ ਕੇ ਕਾਰਜ ਰਾਸਿ।**
**ਸੇਵਾ ਕਰਤ ਹੋਇ ਨਿਹਕਾਮੀ। ਤਿਸੁ ਕਉ ਹੋਤ ਪਰਾਪਤਿ ਸੁਆਮੀ।੨।੧੮।**

*—ਗਉੜੀ ਸੁਖਮਨੀ ਮ: ੫, ਪੰਨਾ ੨੮੬-੮੭*

## ਸਾਇੰਸ ਤੇ ਸਦਾਚਾਰ

ਆਓ ਇਸੇ ਲੜੀ ਵਿਚ ਸਾਇੰਸ 'ਤੇ ਭੀ ਵਿਚਾਰ ਕਰੀਏ। ਇਸ ਵਿੱਦਿਆ ਵਾਲੇ ਭੀ ਆਖਦੇ ਹਨ ਕਿ 'ਸਦਾਚਾਰ' ਦਾ 'ਧਰਮ' ਨਾਲ ਕੋਈ ਸੰਬੰਧ ਨਹੀਂ, ਸਗੋਂ ਸਾਇੰਸ-ਵਿੱਦਿਆ ਦੇ ਬਲ ਨਾਲ ਮਨੁੱਖ ਹੱਛੇ ਚਾਲ-ਚਲਨ ਵਾਲਾ ਹੋ ਸਕਦਾ ਹੈ। ਸੰਸਾਰ ਦੇ ਵਧਣ ਫੁੱਲਣ ਦਾ ਸਿਰਫ਼ ਇਕ ਨਿਯਮ ਹੈ, ਜਿਸ ਨੂੰ ਉਹ ਆਖਦੇ ਹਨ 'ਪਰਿਣਾਮ-ਵਾਦ' 'प्रणाम-वाद' (Theory of Evolution)। ਇਸ ਦੇ ਅਨੁਸਾਰ ਦੁਨੀਆ ਵਿਚ ਉਹ ਮਨੁੱਖ ਜਾਂ ਮਨੁੱਖਾਂ ਦਾ ਉਹ ਇਕੱਠ ਹੀ ਜੀਊ ਸਕਦਾ ਹੈ, ਜਿਹੜਾ ਆਪਣੇ ਬਲ ਦੀ ਸਹਾਇਤਾ ਨਾਲ ਆਪਣੀ ਜ਼ਿੰਦਗੀ ਨੂੰ ਕਾਇਮ ਰੱਖ ਸਕਦਾ ਹੈ, ਅਤੇ ਉਸੇ ਦੇ ਹੀ ਜੀਉਣ ਦਾ ਕੁਦਰਤੀ ਹੱਕ ਹੈ।

ਇੱਥੇ ਤਾਂ ਕਿਸੇ ਯੁਕਤੀ ਦੀ ਲੋੜ ਹੀ ਨਹੀਂ ਰਹੀ। ਇਸ ਨਿਯਮ ਵਾਲੇ ਮਨੁੱਖ ਸਦਾ ਆਪਣੇ ਆਪ ਨੂੰ ਬਲਵਾਨ ਬਣਾਉਣ ਦੇ ਉੱਦਮ ਵਿਚ ਰਹਿਣਗੇ, ਅਤੇ ਸੁਤੇ ਹੀ ਦੂਜਿਆਂ ਨੂੰ ਪੈਰਾਂ ਹੇਠ ਲਤਾੜਨ ਦੇ ਬਾਨ੍ਹਣੂ ਬੰਨ੍ਹਣਗੇ। ਜਦੋਂ ਅੰਦਰਲੇ ਦਾ ਰੁਖ਼ ਹੀ ਆਪਣੇ ਸੁਖ ਵਿਚ ਮਗਨ ਹੋਇਆ, ਉਥੇ ਸਦਾਚਾਰ ਦਾ ਅਸਲੀ ਆਦਰਸ਼ ਅੱਖੀਆਂ ਅਗੇ ਆ ਹੀ ਕਦੋਂ ਸਕਦਾ ਹੈ ?

ਇਸੇ ਸ਼੍ਰੇਣੀ ਦੇ ਕਈ ਵਿਦਵਾਨ ਆਖਦੇ ਹਨ, ਇਹ ਤਾਂ ਸੱਚ ਹੈ ਕਿ ਉਪਰੋਕਤ ਨਿਯਮ ਅਨੁਸਾਰ ਮਨੁੱਖ ਦੂਜਿਆਂ ਨੂੰ ਲਤਾੜਨ ਅਤੇ ਆਪਣੇ ਆਪ ਨੂੰ ਬਲਵਾਨ ਬਣਾਉਣ ਦਾ ਉੱਦਮ ਕਰਦੇ ਹਨ, ਪਰ ਇਸ ਤੋਂ ਵਖਰਾ ਇਕ

ਹੋਰ ਨਿਯਮ ਭੀ ਹੈ, ਜਿਹੜਾ ਮਨੁੱਖ ਨੂੰ ਇਕ ਖ਼ਾਸ ਹੱਦ ਤੋਂ ਅੱਗੇ ਵਧਣ ਨਹੀਂ ਦੇਂਦਾ। ਇਹ ਕੁਦਰਤਿ ਵਲੋਂ ਹੀ ਸੁਭਾਉ ਹੈ ਕਿ ਜੀਵ ਇਕੱਠੇ ਮਿਲ ਕੇ ਰਹਿਣ। ਇਸ ਸੁਭਾਉ ਦਾ ਅਸਰ ਇਹ ਹੁੰਦਾ ਹੈ ਕਿ ਮਨੁੱਖ, ਖ਼ੁਦਗ਼ਰਜ਼ੀ ਦੇ ਉਹਨਾਂ ਵਲਵਲਿਆਂ ਨੂੰ ਆਪਣੇ ਅੰਦਰ ਰੋਕਦੇ ਹਨ, ਜਿਹੜੇ ਉਹਨਾਂ ਦੀ ਸਭਾ, ਪੰਥ ਜਾਂ ਦੇਸ ਵਾਸਤੇ ਹਾਨੀਕਾਰਕ ਹੋਣ। ਦੂਜੇ ਪਾਸੇ, ਉਹ ਪੰਥ ਜਾਂ ਦੇਸ ਭੀ ਕਾਨੂੰਨ ਜਾਂ ਕਿਸੇ ਹੋਰ ਬਲ ਨਾਲ ਮਨੁੱਖਾਂ ਦੇ ਇਹੋ ਜਿਹੇ ਵਲਵਲਿਆਂ ਨੂੰ ਬੰਦ ਕਰਦਾ ਹੈ। ਸੋ ਇਸ ਤਰ੍ਹਾਂ ਉਪਰੋਕਤ ਨਿਯਮ ਦੇ ਹੁੰਦਿਆਂ ਭੀ ਮਨੁੱਖ ਆਪਣੇ ਪੰਥ ਜਾਂ ਦੇਸ ਦੀ ਖ਼ਾਤਰ ਆਪਾ ਵਾਰਦੇ ਹਨ ਅਤੇ ਆਪੋ ਵਿਚ ਸਲੂਕ ਨਾਲ ਵੱਸਦੇ ਹਨ।

ਇਸ ਯੁਕਤੀ ਤੋਂ ਇਹ ਸਿੱਧ ਹੋਇਆ ਕਿ ਇਕ ਦੇਸ ਵਿਚ ਭਾਵੇਂ ਕਈ ਤਾਂ ਭੁੱਖੇ ਮਰਦੇ ਹੋਣ ਤੇ ਕਈ ਧਨ ਦੀ ਖ਼ੁਮਾਰੀ ਵਿਚ ਮਸਤ ਹੋ ਕੇ ਪਏ ਸ਼ਰਾਬਾਂ ਪੀਣ, ਰੰਗ ਮਾਨਣ, ਪਰ ਜਿਤਨਾ ਚਿਰ ਇਹ ਸਭ ਕੁਝ ਕਾਨੂੰਨ ਦੀ ਹੱਦ ਦੇ ਅੰਦਰ ਹੈ ਉਹ ਮਨੁੱਖ ਸਦਾਚਾਰੀ ਹਨ। ਇਹਦੇ ਉੱਤੇ ਇਕ ਹੋਰ ਨੁਕਰੋਂ ਭੀ ਵਿਚਾਰ ਕਰ ਵੇਖੀਏ। ਸਾਡੇ ਦੇਸ ਵਿਚ ਸਾਂਹਸੀ, ਭੇਡ-ਕੁੱਟ ਆਦਿਕ ਕਈ ਫ਼ਿਰਕੇ ਵੱਸਦੇ ਹਨ। ਉਹਨਾਂ ਵਿਚੋਂ ਹਰੇਕ ਮਨੁੱਖ ਆਪਣੀ ਜਾਤਿ-ਕੁਲ ਦੇ ਨਿਯਮਾਂ ਅਨੁਸਾਰ ਰਹਿੰਦਾ ਹੈ; ਜੇ ਕੋਈ ਮਨੁੱਖ ਨਿਯਮ ਤੋੜੇ, ਤਾਂ ਉਹ ਆਪਣੀ ਦੰਡਾਵਲੀ ਅਨੁਸਾਰ ਯੋਗ ਦੰਡ ਭੀ ਦੇਂਦੇ ਹਨ। ਪਰ ਕੀ ਤੁਸੀ ਆਖ ਸਕਦੇ ਹੋ ਕਿ ਉਹ ਸਦਾਚਾਰ ਵਾਲੇ ਲੋਕ ਹਨ ? ਜੇ ਹਨ, ਤਾਂ ਤੁਸੀ ਉਹਨਾਂ ਉੱਤੇ ਪੁਲਸ ਦੇ ਪਹਿਰੇ ਕਿਉਂ ਲਾਵੋ ? ਡਾਕੂਆਂ ਦਾ ਜਥਾ ਭੀ ਆਪਣੇ ਆਗੂ ਦੇ ਹੁਕਮ ਵਿਚ ਰਹਿੰਦਾ ਹੈ। ਹਰੇਕ ਡਾਕੂ ਆਪਣੀ ਗ਼ਰਜ਼ ਨੂੰ ਸਾਰੇ ਜਥੇ ਦੀ ਖ਼ਾਤਰ ਕੁਰਬਾਨ ਕਰਦਾ ਹੈ। ਕੀ ਇਹ ਸਦਾਚਾਰੀ ਹਨ ?

ਕਿਸੇ ਪੰਥ ਜਾਂ ਦੇਸ ਦੇ ਵਖੋ ਵਖਰੇ ਮਨੁੱਖਾਂ ਦਾ ਆਪਣੀ ਗ਼ਰਜ਼ ਨੂੰ ਉਸ ਪੰਥ ਜਾਂ ਦੇਸ ਦੀ ਖ਼ਾਤਰ ਕੁਰਬਾਨ ਕਰਨਾ ਸਦਾਚਾਰ ਦੀ ਕਸਵੱਟੀ 'ਤੇ ਮੁੱਲ ਨਹੀਂ ਪਾ ਸਕਦਾ, ਕਿਉਂਕਿ (ਧਰਮ ਤੋਂ ਖ਼ਾਲੀ ਹੋਣ ਕਰਕੇ) ਨਿਯਮ ਤਾਂ ਉਹੋ ਹੀ ਰਿਹਾ—'ਮਾੜਿਆਂ ਨੂੰ ਲਤਾੜਨਾ ਤੇ ਆਪ ਬਲਵਾਨ ਬਣਨਾ।' ਅਗੇ ਥਾਉਂ ਥਾਈਂ ਹਰੇਕ ਮਨੁੱਖ ਬਲਵਾਨ ਹੋਣ ਦਾ ਉੱਦਮ ਕਰਦਾ ਸੀ, ਹੁਣ ਦਸ ਭਰਾ 'ਕੱਠੇ ਰਲ ਕੇ ਇਸ ਉੱਦਮ ਵਿਚ ਲੱਗ ਪਏ। ਪੰਥ-ਉੱਨਤੀ ਜਾਂ ਦੇਸ-ਉੱਨਤੀ ਦਾ ਖ਼ਿਆਲ ਇਕ ਫ਼ਿਰਕੇ ਜਾਂ ਇਕ ਦੇਸ ਦੇ ਮਨੁੱਖਾਂ ਨੂੰ ਇਕੱਠਾ ਤਾਂ ਕਰ ਦੇਂਦਾ ਹੈ, ਪਰ ਉਹ ਕਲਹ ਨਹੀਂ ਮੁੱਕਦੀ। ਅੱਗੇ ਮਨੁੱਖ ਮਨੁੱਖ ਆਪੋ ਵਿਚ ਖਹਿੰਦੇ ਸਨ, ਹੁਣ ਇਕ ਦੇਸ ਦੂਜੇ ਦੇਸ ਦੇ ਨਾਲ ਅੱਡਾ ਲਾ ਬਹੇਗਾ। ਸਗੋਂ ਅੱਗੇ ਤਾਂ ਨੁਕਸਾਨ

ਘੱਟ ਸੀ, ਹੁਣ ਘੋਰ ਜੁੱਧ ਹੋ ਹੋ ਕੇ ਬਹੁਤਿਆਂ ਦੇ ਆਹੂ ਲਹਿਣਗੇ।

ਮੁੱਕਦੀ ਗੱਲ, ਸਦਾਚਾਰ ਦਾ ਸਮਾਜਿਕ ਤਰੱਕੀ ਉੱਤੇ ਉਤਨਾ ਹੀ ਨਿਰਭਰ ਹੈ, ਜਿਤਨਾ ਸੇਕ ਦਾ ਅੰਗੀਠੀ ਉੱਤੇ। ਸੇਕ ਦਾ ਕੇਂਦਰ ਤਾਂ ਹੈ ਸੂਰਜ। ਹਾਂ, ਅੰਗੀਠੀ ਵਿਚੋਂ ਭੀ ਸੇਕ ਆ ਸਕਦਾ ਹੈ ਜੇ ਲਕੜੀਆਂ (ਜਿਨ੍ਹਾਂ ਵਿਚ ਸੂਰਜ ਨੇ ਹੀ ਅੱਗ ਲੁਕਾ ਕੇ ਰੱਖੀ ਹੈ) ਪਾ ਕੇ ਬਾਲੀਏ। ਇਸੇ ਤਰ੍ਹਾਂ ਸਦਾਚਾਰ ਦਾ ਕੇਂਦਰ ਤਾਂ ਹੈ 'ਧਰਮ'। ਕਿਸੇ ਪੰਥ ਜਾਂ ਦੇਸ ਦੀ ਉੱਨਤੀ ਨਾਲ ਸਦਾਚਾਰ ਦਾ ਪ੍ਰਭਾਵ ਭੀ ਵਧ ਸਕਦਾ ਹੈ, ਜੇ ਉਸ ਪੰਥ ਜਾਂ ਦੇਸ ਦੀ ਜੜ੍ਹ 'ਧਰਮ' 'ਤੇ ਲੱਗੀ ਹੋਈ ਹੋਵੇ।

## ਸਿੱਟਾ

ਬੈਂਡ (band) ਵੱਜਦਾ ਹੋਵੇ, ਬੜਾ ਸੁੰਦਰ ਰਾਗ ਹੋ ਰਿਹਾ ਹੋਵੇ, ਪਰ ਜੇ ਰਾਗ ਦੇ ਜਾਣੂ ਆਗੂ ਦੀ ਥਾਂ ਇਕ ਅੰਞਾਣ ਜਾ ਖਲੋਵੇ, ਤੇ ਪਹਿਲੇ ਆਗੂ ਵਾਂਗ ਸੋਟੀ ਹਿਲਾਣ ਲੱਗ ਪਵੇ। ਸਿੱਟਾ ਕੀ ਹੋਵੇਗਾ ? ਵਾਜਾ ਵਜਾਣ ਵਾਲਿਆਂ ਦੀ ਆਪਣੀ ਸੂਝ ਦੇ ਕਾਰਨ ਘੜੀ ਦੀ ਘੜੀ ਤਾਂ ਵਾਜਾ ਵੱਜਦਾ ਰਹੇਗਾ, ਪਰ ਝਬਦੇ ਹੀ ਉਸ ਅੰਞਾਣ ਆਗੂ ਦੇ ਸੋਟੀ ਹਿਲਾਣ ਦੇ ਸਬੱਬ, ਵਜੰਤ੍ਰੀਆਂ ਦੀ ਆਪੋ ਵਿਚ ਦੀ ਤਾਰ ਤੇ ਲੈਅ ਟੁੱਟ ਜਾਏਗੀ, ਤੇ ਰਸੋਂ ਬੇ-ਰਸ ਹੋ ਕੇ ਅਖ਼ੀਰ ਨੂੰ ਰਾਗ ਬੰਦ ਹੋ ਜਾਵੇਗਾ। ਠੀਕ ਇਹੀ ਦਸ਼ਾ ਹੁੰਦੀ ਹੈ ਉਸ ਕੌਮ ਦੇ ਸਦਾਚਾਰ ਦੀ, ਜਿਸ ਦੇ ਆਗੂ ਉਹ ਆਦਮੀ ਬਣ ਬਹਿੰਦੇ ਹਨ, ਜਿਨ੍ਹਾਂ ਵਿਚ ਨਾ ਤੇ ਧਰਮ ਦੀ ਸਮਝ ਤੇ ਪਿਆਰ ਹੁੰਦਾ ਹੈ, ਅਤੇ ਨਾ ਹੀ ਉਹ ਧਰਮ ਨੂੰ ਜ਼ਰੂਰੀ ਸਮਝਦੇ ਹਨ। ਐਸੇ ਆਗੂਆਂ ਦੀ ਦਸ਼ਾ ਸ੍ਰੀ ਕਬੀਰ ਜੀ ਐਉਂ ਦੱਸਦੇ ਹਨ :

**ਕਬੀਰ ਭਾਰ ਪਰਾਈ ਸਿਰਿ ਚਰੈ, ਚਲਿਓ ਚਾਹੈ ਬਾਟ।**
**ਅਪਨੇ ਭਾਰਹਿ ਨ ਡਰੈ, ਆਗੈ ਅਉਘਟ ਘਾਟ।੯੯।**

*—ਸਲੋਕ ਕਬੀਰ ਜੀ, ਪੰਨਾ ੧੩੬੯*

ਸਦਾਚਾਰ ਦੀ ਪਗਡੰਡੀ 'ਤੇ ਉਹੀ ਮਨੁੱਖ ਚੱਲ ਸਕਦਾ ਹੈ ਤੇ ਹੋਰਨਾਂ ਨੂੰ ਭੀ ਚਲਾ ਸਕਦਾ ਹੈ; ਜਿਸ ਦੇ ਅੰਦਰ ਗੁਰਸਿੱਖੀ ਦੇ ਸੱਚੇ ਅਤੇ ਸੁੱਚੇ ਭਾਵ ਦਾ ਚਾਨਣਾ ਹੈ। ਸੁਖਮਨੀ ਸਾਹਿਬ ਵਿਚ ਸਤਿਗੁਰੂ ਜੀ ਫ਼ੁਰਮਾਂਦੇ ਹਨ :

**ਜਿਸ ਕੈ ਅੰਤਰਿ ਬਸੈ ਨਿਰੰਕਾਰੁ। ਤਿਸ ਕੀ ਸੀਖ ਤਰੈ ਸੰਸਾਰੁ।੭।੫।**

*—ਗਉੜੀ ਸੁਖਮਨੀ ਮ: ੫, ਪੰਨਾ ੨੬੯*



# ਏਹਿ ਭਿ ਦਾਤਿ ਤੇਰੀ ਦਾਤਾਰ

*—ਗੁਰੂ ਨਾਨਕ*

ਜਿਸ ਮਨੁੱਖ ਨੂੰ ਆਪਣੀ ਜ਼ਿੰਦਗੀ ਵਿਚ ਦੁੱਖ ਜਾਂ ਵਿਕਾਰ ਨਾਲ ਕਦੇ ਟਾਕਰਾ ਨਹੀਂ ਪਿਆ, ਉਸ ਨੂੰ ਕਦੇ ਇਹ ਸੋਚਣ ਦੀ ਲੋੜ ਨਹੀਂ ਪੈਂਦੀ ਕਿ ਇਹ 'ਦੁੱਖ-ਵਿਕਾਰ' ਕੀ ਹਨ ਤੇ ਇਹਨਾਂ ਤੋਂ ਬਚਾ ਕਿਵੇਂ ਹੋ ਸਕਦਾ ਹੈ। ਅਜਿਹਾ ਮਨੁੱਖ ਮਨੁੱਖਾ-ਜੀਵਨ ਦੇ ਅਮਲੀ ਪਹਿਲੂ ਦੀ ਬਾਬਤ ਕੁਝ ਨਹੀਂ ਜਾਣਦਾ।

ਪਰ ਉਂਞ, ਛੋਟੇ ਬਾਲ ਨੂੰ ਹੀ ਅਜਿਹੀਆਂ ਘਟਨਾਂ ਵਾਪਰਦੀਆਂ ਹਨ, ਜਿਨ੍ਹਾਂ ਕਰਕੇ ਉਸ ਦੇ ਮਨ ਵਿਚ ਕੁਝ ਇਹੋ ਜਿਹੇ ਪ੍ਰਸ਼ਨ ਉੱਠਣ ਲੱਗ ਪੈਂਦੇ ਹਨ :

"ਮੈਂ ਡਿੱਗਦਾ ਕਿਉਂ ਹਾਂ ?" "ਮੈਨੂੰ ਸੱਟਾਂ ਕਿਉਂ ਲਗਦੀਆਂ ਹਨ ?"

"ਮੈਂ ਕਈ ਵਾਰੀ ਆਪਣਾ ਹੱਥ ਅੱਗ ਵਿਚ ਕਿਉਂ ਸਾੜ ਲੈਂਦਾ ਹਾਂ ?"

ਬੱਚੇ ਦੀ ਹੱਡ-ਬੀਤੀ ਵਿਚ 'ਦੁੱਖ-ਵਿਕਾਰ' ਦੀ ਹੋਂਦ ਦਾ ਸੁਆਲ ਇਸ ਉੱਪਰ-ਲਿਖੇ ਤਰੀਕੇ ਨਾਲ ਪੈਦਾ ਹੁੰਦਾ ਹੈ।

ਜਿਉਂ ਜਿਉਂ ਬਾਲ ਵੱਡਾ ਹੁੰਦਾ ਹੈ, ਇਹ 'ਦੁੱਖ-ਵਿਕਾਰ' ਹੋਰ ਸ਼ਕਲ ਵਟਾਂਦੇ ਹਨ :

"ਮੈਂ ਸਕੂਲ ਕਿਉਂ ਜਾਵਾਂ ?" "ਖੇਡਾਂ ਕਿਉਂ ਨਾ ?"

"ਮੇਰੇ ਕਈ ਮਿੱਤਰ-ਸਾਥੀ ਮੇਰਾ ਗੁਆਂਢ ਛੱਡ ਕੇ ਕਿਤੇ ਹੋਰਥੇ ਕਿਉਂ ਚਲੇ ਗਏ ਹਨ ?"

"ਮੇਰੇ ਕਈ ਮਿੱਤਰ ਮਰ ਕਿਉਂ ਗਏ ਹਨ ?"

"ਮੈਂ ਕਈ ਵਾਰੀ ਬੀਮਾਰ ਕਿਉਂ ਹੋ ਜਾਂਦਾ ਹਾਂ ?"

ਜਿਉਂ ਜਿਉਂ ਉਮਰ ਵਡੇਰੀ ਹੁੰਦੀ ਹੈ, ਇਹ ਹੱਡ-ਬੀਤੀ ਹੋਰ ਸ਼ਕਲ ਵਟਾ ਲੈਂਦੀ ਹੈ :

"ਦੁਨੀਆ ਵਿਚ ਗ਼ਰੀਬੀ ਕਿਉਂ ਹੈ ?" "ਬਦੀ ਕਿਉਂ ਹੈ ?" "ਉਪੱਦ੍ਰਵ ਕਿਉਂ ਹਨ ?"

"ਝੱਖੜ, ਹੜ੍ਹ, ਭੁਚਾਲ ਕਿਉਂ ਹਨ ?" "ਕੱਕਰ ਤੇ ਗੜੇ-ਮਾਰ ਕਿਉਂ ?"

"ਗੱਡੀਆਂ ਤੇ ਮੋਟਰਾਂ ਦੇ ਭੇੜ ਕਿਉਂ ?" "ਜਹਾਜ਼ ਕਿਉਂ ਡੁਬਦੇ ਹਨ ?"

"ਜੰਗ ਤੇ ਕਤਲਾਮ ਕਿਉਂ ?"

"ਜ਼ਿੰਦਗੀ ਵਿਚ ਚਿੰਤਾ ਫ਼ਿਕਰ ਕਿਉਂ ?" "ਬੁਢੇਪਾ ਕਿਉਂ ?"

"ਜੁਆਨਾਂ ਤੇ ਬੱਚਿਆਂ ਨੂੰ ਮੌਤ ਕਿਉਂ ?" "ਮੌਤ ਕਿਉਂ ?"

"ਜੀਵਨ ਵਿਚ ਸਦਾ ਮੌਜਾਂ ਕਿਉਂ ਨਹੀਂ ?"

ਇਹਨਾਂ ਸਹਸਿਆਂ ਵਲੋਂ ਅੱਖਾਂ ਮੀਟ ਰੱਖਣ ਵਿਚ ਸੁਖ ਨਹੀਂ, ਇਹਨਾਂ ਦਾ ਟਾਕਰਾ ਹੀ ਕਰਨਾ ਪਏਗਾ, ਇਹਨਾਂ ਦੀ ਤਹਿ ਤਕ ਅੱਪੜਨ ਦਾ ਜਤਨ ਕਰਨਾ ਪਏਗਾ, ਜੀਵਨ ਦੇ ਰਾਜ਼ ਨੂੰ ਸਮਝਣਾ ਪਏਗਾ, ਜਿਸ ਵਿਚ ਇਹ ਸਾਰੇ ਹੀ ਸੁਆਲ ਆ ਜਾਣ। ਇਹ ਸਾਰਾ ਜਗਤ-ਜੀਵਨ ਇਕ ਵੱਡੀ ਇਮਾਰਤ ਹੈ। ਇਸ ਵਿਚ ਸੁੱਖ-ਦੁੱਖ, ਕਲੇਸ਼ ਤੇ ਵਿਕਾਰ ਆਦਿਕ ਸਭ ਇਸ ਇਮਾਰਤ ਦੀਆਂ ਇੱਟਾਂ, ਚੂਨਾ, ਗਾਰਾ ਆਦਿਕ ਹਨ। ਇਸ ਸਾਰੀ ਇਮਾਰਤ ਦੀ ਸਮੁੱਚੀ ਹਸਤੀ ਨੂੰ ਸਮਝਣਾ ਹੀ ਪਏਗਾ।

ਜਗਤ ਵਿਚ 'ਦੁੱਖ-ਕਲੇਸ਼' ਦੀ ਹੋਂਦ ਦਾ ਭੇਤ ਸਮਝਣ ਲਈ ਸਾਨੂੰ ਆਪਣਾ ਦ੍ਰਿਸ਼ਟੀ-ਮੰਡਲ ਖੁਲ੍ਹਾ ਕਰਨਾ ਪਏਗਾ। ਇੱਕ ਦੋ ਮਨੁੱਖਾਂ ਦੀ ਜ਼ਿੰਦਗੀ ਵਲ ਹੀ ਨਾ ਤੱਕੀਏ, ਸਗੋਂ ਸਾਰੀ ਮਨੁੱਖ-ਜਾਤੀ ਦੇ ਜੀਵਨ ਨੂੰ ਆਪਣੀ ਨਜ਼ਰ ਦੇ ਘੇਰੇ ਵਿਚ ਲਿਆਈਏ।

ਇਹ ਖ਼ਿਆਲ ਗ਼ਲਤ ਹੈ ਕਿ ਉਸ ਬੰਦੇ ਦੀ ਜ਼ਿੰਦਗੀ 'ਆਦਰਸ਼ਕ ਜ਼ਿੰਦਗੀ' ਹੈ ਜਿਸ ਨੂੰ ਸਭ ਤਰ੍ਹਾਂ ਦਾ ਸੁਖ ਪ੍ਰਾਪਤ ਹੈ, ਕਿਉਂਕਿ ਇਹ ਗੱਲ ਅਮਲੀ ਜੀਵਨ ਵਿੱਚ ਨਹੀਂ ਮਿਲਦੀ। ਇਖ਼ਲਾਕੀ ਉੱਚਤਾ ਤੇ ਪਵਿਤਰਤਾ—ਇਹ ਹਨ ਜ਼ਿੰਦਗੀ ਦੇ ਗਹਿਣੇ; ਤੇ ਇਹ ਗਹਿਣੇ ਘੜੀਂਦੇ ਹਨ 'ਦੁੱਖ-ਕਲੇਸ਼' ਦੀ ਕੁਠਾਲੀ ਵਿੱਚ। ਸਿਰਜਨਹਾਰ ਨੇ ਕਿਸੇ ਮੰਦ ਭਾਵ ਨਾਲ ਇਨਸਾਨੀ ਜੀਵਨ ਦੇ ਰਾਹ ਵਿਚ ਦੁੱਖ-ਕਲੇਸ਼ ਦੇ ਕੰਡੇ ਨਹੀਂ ਖਿਲਾਰੇ ਹਨ। ਜੇ ਆਪਣੇ ਪੈਦਾ ਕੀਤੇ ਬੰਦਿਆਂ

ਨੂੰ ਦੁਖੀ ਰੱਖਣਾ ਉਸ ਦੀ ਰਜ਼ਾ ਹੁੰਦੀ ਤਾਂ ਪ੍ਰਭੂ ਉਹ ਦਾਰੂ, ਉਹ ਢੰਗ ਤੇ ਉਹ ਵਸੀਲੇ ਮਨੁੱਖ ਦੀ ਪਹੁੰਚ ਵਿਚ ਨਾ ਆਉਣ ਦੇਂਦਾ ਜੋ ਇਹਨਾਂ ਦੁੱਖ-ਕਲੇਸ਼ਾਂ ਨੂੰ ਦੂਰ ਕਰ ਦੇਂਦੇ ਹਨ। ਜਾਂ ਪਰਮਾਤਮਾ ਮਨੁੱਖ ਨੂੰ ਇਹ ਮਿੱਠੀ ਦਾਤਿ ਨਾ ਬਖ਼ਸ਼ਦਾ, ਜਿਸ ਨਾਲ ਮਨੁੱਖ ਵੱਡੇ ਤੋਂ ਵੱਡੇ ਭੀ ਹੋ ਬੀਤੇ ਕਸ਼ਟ ਭੁੱਲ ਜਾਂਦਾ ਹੈ। 'ਚੇਤਾ-ਸ਼ਕਤੀ' ਤੋਂ ਦੁੱਖ-ਕਲੇਸ਼ ਮਿਟ ਜਾਣੇ—ਇਹ ਇੱਕ ਉੱਚੀ ਬਖ਼ਸ਼ਸ਼ ਹੈ। ਜਦੋਂ ਕੋਈ ਸਰੀਰਕ ਪੀੜ ਇਤਨੀ ਤੇਜ਼ ਹੋ ਜਾਏ ਕਿ ਸਹਾਰੀ ਨਾ ਜਾ ਸਕੇ, ਤਾਂ ਉਸ ਪੀੜ ਦੇ ਕਾਰਨ ਮਨੁੱਖ ਬੇਹੋਸ਼ ਹੋ ਜਾਂਦਾ ਹੈ; ਤੇ ਇਸ ਤਰ੍ਹਾਂ ਉਹ ਪੀੜ ਉਸ ਨੂੰ ਪੋਹ ਨਹੀਂ ਸਕਦੀ। ਸਰੀਰ ਦੀ ਇਹ ਬਣਤਰ ਹੀ ਉਸੇ ਬਣਾਈ ਹੈ ਜਿਸ ਨੇ ਇਸ ਦੇ ਰਾਹ ਵਿਚ ਦੁੱਖਾਂ ਦੀਆਂ ਔਖੀਆਂ ਘਾਟੀਆਂ ਖੜੀਆਂ ਕੀਤੀਆਂ ਹਨ।

ਇਹ ਸਾਰੀ ਜਗਤ-ਰਚਨਾ ਖ਼ਾਸ ਨੇਮਾਂ ਅਨੁਸਾਰ ਹੈ। ਉਹਨਾਂ ਨੇਮਾਂ ਦੇ ਅੰਦਰ ਰਹਿ ਕੇ ਸਾਰੇ ਤੱਤ ਆਪੋ ਆਪਣਾ ਕੰਮ ਕਰ ਰਹੇ ਹਨ, ਤੇ ਜਗਤ ਦੀ ਕਾਰ ਠੀਕ ਹੁੰਦੀ ਜਾ ਰਹੀ ਹੈ। ਜਦੋਂ ਕਦੇ ਸਾਨੂੰ ਇਹ ਭੁਲੇਖਾ ਪੈਂਦਾ ਹੈ ਕਿ ਫ਼ਲਾਣੇ ਥਾਂ ਕਿਸੇ ਕੁਦਰਤੀ ਨੇਮ ਦਾ ਉਲੰਘਣ ਹੋ ਰਿਹਾ ਹੈ ਤਦੋਂ ਭੀ ਗਹੁ ਨਾਲ ਵੇਖਿਆਂ ਇਹ ਸਮਝ ਆ ਜਾਂਦੀ ਹੈ ਕਿ ਇਥੇ ਭੀ ਕੁਦਰਤਿ ਦਾ ਇਕ ਹੋਰ ਨੇਮ ਕੰਮ ਕਰ ਰਿਹਾ ਹੈ। ਮਨੁੱਖ ਨੇ ਬਹੁਤ ਦੁੱਖ-ਕਲੇਸ਼ ਇਹਨਾਂ ਕੁਦਰਤੀ ਨੇਮਾਂ ਦਾ ਉਲੰਘਣ ਕਰਕੇ ਹੀ ਸਹੇੜੇ ਹਨ। ਜਿਨ੍ਹਾਂ ਕੁਦਰਤੀ ਨੇਮਾਂ ਦੀ ਮਨੁੱਖ ਨੂੰ ਸਮਝ ਆ ਗਈ ਹੈ ਤੇ ਪਤਾ ਲਗ ਚੁਕਿਆ ਹੈ ਕਿ ਜੇ ਇਹਨਾਂ ਦੇ ਵਿਰੁੱਧ ਤੁਰਿਆ ਤਾਂ ਫ਼ਲਾਣਾ ਕਸ਼ਟ ਆ ਪਏਗਾ; ਮਨੁੱਖ ਆਪਣੇ ਤੇ ਮਨੁੱਖ-ਜਾਤੀ ਦੇ ਭਲੇ ਵਾਸਤੇ ਉਹਨਾਂ ਨੇਮਾਂ ਦੀ ਵਿਰੋਧਤਾ ਨਹੀਂ ਕਰਦਾ। ਪਰ ਮਨੁੱਖ ਨੂੰ ਅਜੇ ਸਾਰੇ ਨੇਮਾਂ ਦੀ ਸਾਰ ਨਹੀਂ ਆਈ ਤੇ ਇਹ ਆਸ ਰੱਖਣੀ ਅਯੋਗ ਤੇ ਵਿਅਰਥ ਹੈ ਕਿ ਜਿਨ੍ਹਾਂ ਨੇਮਾਂ ਦੀ ਮਨੁੱਖ ਨੂੰ ਅਜੇ ਸਮਝ ਨਹੀਂ ਆਈ, ਉਹ ਨੇਮ ਜਗਤ-ਖੇਡ ਵਿਚ ਆਪਣਾ ਕੰਮ ਹਾਲਾਂ ਬੰਦ ਕਰ ਦੇਣ। ਇਕ ਜਹਾਜ਼ ਸਮੁੰਦਰ ਵਿਚ ਡੁੱਬ ਜਾਂਦਾ ਹੈ, ਲੋਕ ਇਸ ਨੂੰ ਰੱਬ ਦਾ ਕਹਿਰ ਆਖਣ ਲੱਗ ਪੈਂਦੇ ਹਨ। ਦੋ ਗੱਡੀਆਂ ਕਿਤੇ ਭਿੜ ਕੇ ਕਈ ਜਾਨਾਂ ਦਾ ਨੁਕਸਾਨ ਹੋ ਜਾਂਦਾ ਹੈ, ਇਹ ਭੀ ਰੱਬੀ ਕ੍ਰੋਪ ਗਿਣਿਆ ਜਾਂਦਾ ਹੈ। ਪਰ ਇਹ ਸਭ ਕੁਝ ਮਨੁੱਖ ਦੀਆਂ ਆਪਣੀਆਂ ਕਮਜ਼ੋਰੀਆਂ ਦਾ ਨਤੀਜਾ ਹੈ। ਜਹਾਜ਼ ਸਮੁੰਦਰ ਦੇ ਸਾਰੇ ਖ਼ਤਰਿਆਂ ਦਾ ਟਾਕਰਾ ਕਰਨ ਜੋਗਾ ਪੱਕਾ ਨਹੀਂ ਬਣਾਇਆ ਗਿਆ, ਸਮੁੰਦਰ ਵਿਚ ਵਰਤਦੇ ਕੁਦਰਤੀ ਨੇਮ ਆਪਣਾ ਕੰਮ ਕਿਵੇਂ ਛੱਡ ਦੇਣ? ਕਾਂਟਾ ਬਦਲਾਣ ਵਾਲਾ ਮਨੁੱਖ ਬੇ-ਪਰਵਾਹੀ ਵਿਚ ਦੋ

ਗੱਡੀਆਂ ਨੂੰ ਇਕ ਹੀ ਲਾਈਨ 'ਤੇ ਲੈ ਆਵੇ, ਗੱਡੀਆਂ ਟੱਕਰਨ ਤੋਂ ਕਿਵੇਂ ਹਟ ਜਾਣ, ਤੇ ਟੱਕਰ ਲੱਗਿਆਂ ਜਾਨਾਂ ਦਾ ਨੁਕਸਾਨ ਕਿਵੇਂ ਨ ਹੋਵੇ ? ਇਸ ਤਰ੍ਹਾਂ ਤਾਂ ਪਰਮਾਤਮਾ ਨੂੰ ਬੱਸ ਇਹੀ ਕੰਮ ਟਿਕਿਆ ਰਹੇ ਕਿ ਉਹ ਮਨੁੱਖ ਦੇ ਮੂਰਖ-ਪੁਣੇ ਤੋਂ ਪੈਦਾ ਹੋਣ ਵਾਲੇ ਦੁੱਖ-ਕਲੇਸ਼ ਨੂੰ ਰੋਕਣ ਲਈ ਸਦਾ ਕਰਾਮਾਤਾਂ ਕਰਦਾ ਰਹੇ ਤੇ ਨੇਮਾਂ ਦਾ ਉਲੰਘਣ ਕਰਦਾ ਰਹੇ। ਕੁਦਰਤੀ ਨੇਮਾਂ ਦਾ ਉਲੰਘਣ ਕੀਤਿਆਂ ਜੋ ਦੁੱਖ-ਕਲੇਸ਼ ਉਪਜਦੇ ਹਨ, ਇਹ ਸਗੋਂ ਇਨਸਾਨੀ ਭਲਾਈ ਦਾ ਹੀ ਕਾਰਨ ਬਣਦੇ ਹਨ। ਇਨਸਾਨ ਉਹਨਾਂ ਅਸੂਲਾਂ ਤੇ ਨੇਮਾਂ ਨੂੰ ਸਮਝਣ ਦੀ ਵਧੀਕ ਕੋਸ਼ਸ਼ ਕਰਦਾ ਹੈ। ਡਿੱਗ ਡਿੱਗ ਕੇ ਹੀ ਸਵਾਰ ਹੋਈਦਾ ਹੈ; ਜਦੋਂ ਮਨੁੱਖ ਕੋਈ ਨੇਮ ਤੋੜ ਕੇ ਦੁੱਖ ਸਹੇੜਦਾ ਹੈ ਤਾਂ ਅਗਾਂਹ ਵਾਸਤੇ ਵਧੀਕ ਸੁਚੇਤ ਹੋ ਜਾਂਦਾ ਹੈ, ਤੇ ਜੀਵਨ ਕਿਸੇ ਮਰਯਾਦਾ ਵਿਚ ਗੁਜ਼ਾਰਨ ਦਾ ਉੱਦਮ ਕਰਦਾ ਹੈ।

ਜਦੋਂ ਕੋਈ ਰੋਗ ਆਵੇ ਜਾਂ ਕੋਈ ਹਾਦਸਾ ਅਸਾਡੇ ਨਾਲ ਹੋ ਜਾਏ ਤਾਂ ਅਸੀ ਝੁਰਦੇ ਹਾਂ ਕਿ ਪਰਮਾਤਮਾ ਨੇ ਕੋਈ ਕਰਾਮਾਤ ਕਰ ਕੇ ਅਸਾਨੂੰ ਕਿਉਂ ਨਾ ਬਚਾ ਲਿਆ। ਪਰ, ਸੋਚੋ, ਜੇ ਰੱਬ ਹਰੇਕ ਜੀਵ ਨੂੰ ਹਰੇਕ ਰੋਗ ਤੇ ਮੁਸੀਬਤ ਤੋਂ ਕੋਈ ਉਚੇਚੀ ਕਰਾਮਾਤ ਕਰ ਕੇ ਹੀ ਬਚਾ ਲਿਆ ਕਰੇ ਤਾਂ ਜਗਤ ਦੇ ਇਸ ਸਾਰੇ 'ਪਰਬੰਧ' ਦਾ ਕੀ ਹਾਲ ਹੋਵੇ ? ਕੀ ਜਗਤ ਵਿਚ ਕੋਈ ਮਰਯਾਦਾ ਰਹਿ ਜਾਏ ? ਬਾਲ ਕਈ ਵਾਰੀ ਅੰਞਾਣ-ਪੁਣੇ ਵਿਚ ਆਪਣਾ ਹੱਥ ਅੱਗ ਵਿਚ ਪਾ ਦੇਂਦੇ ਹਨ, ਜੇ ਹਰੇਕ ਬਾਲ ਦਾ ਹਰ ਥਾਂ ਹੱਥ ਸੜਨੋਂ ਪਰਮਾਤਮਾ ਬਚਾ ਲਏ, ਤਾਂ ਅੱਗ ਦੀ ਮਰਯਾਦਾ ਦਾ ਕੀ ਇਤਬਾਰ ਰਹਿ ਜਾਏ ? ਫੇਰ, ਜੇ ਹਰੇਕ ਬੰਦੇ ਨੂੰ ਇਹੀ ਯਕੀਨ ਬਣ ਜਾਏ ਕਿ ਹਰੇਕ ਖ਼ਤਰੇ ਤੇ ਮੁਸੀਬਤ ਤੋਂ ਰੱਬ ਆਪੇ ਪਿਆ ਬਚਾਵੇਗਾ, ਤਾਂ ਇਨਸਾਨੀ ਤਰੱਕੀ ਦਾ ਕੀ ਹਾਲ ਹੋਵੇਗਾ ? ਸਾਡੀ ਸਿਆਣਪ, ਸਾਡੀ ਚੁਸਤੀ, ਸਾਡੇ ਉੱਦਮ ਸਭ ਖ਼ਤਮ ਹੋ ਜਾਣਗੇ। ਅਸਾਂ ਫਿਰ ਆਪਣੇ ਪੈਰਾਂ 'ਤੇ ਖਲੋਣ ਦਾ ਕਦੇ ਜਤਨ ਹੀ ਨਹੀਂ ਕਰਨਾ, ਬੇ-ਪਰਵਾਹੀ ਨਾਲ ਗ਼ਲਤੀਆਂ ਕਰਦੇ ਫਿਰਾਂਗੇ ਤੇ ਹਰ ਥਾਂ ਕਰਾਮਾਤ ਹੋਣ ਦੀ ਆਸ ਰੱਖੀ ਬੈਠਾਂਗੇ। ਕੋਈ ਮਰੀ ਪੈ ਜਾਏ, ਤਾਂ ਰੱਬ ਦੇ ਕ੍ਰੋਪ ਦਾ ਨਤੀਜਾ ਸਮਝਦੇ ਹਾਂ; ਪਰ ਇਹ ਸਭ ਇਨਸਾਨੀ ਜਹਾਲਤ ਦਾ ਸਿੱਟਾ ਹੁੰਦੀਆਂ ਹਨ। ਗ਼ਰੀਬੀ ਤੇ ਭੁੱਖ ਰੱਬ ਦੇ ਮੱਥੇ ਲਾਂਦੇ ਹਾਂ, ਪਰ ਅਸਲ ਵਿਚ ਮਨੁੱਖ ਦੀ ਆਪਣੀ ਖ਼ਾਮੀ ਦਾ ਸਿੱਟਾ ਹਨ। ਉਂਞ ਹੈ ਇਹ ਭੀ ਰਜ਼ਾ ਵਿਚ ਤੇ ਰੱਬੀ ਪਿਆਰ ਹੀ। ਇਹ ਗ਼ਰੀਬੀ, ਮਿਹਨਤ ਤੇ ਮੁਸ਼ੱਕਤ ਹੀ ਹਨ, ਜਿਨ੍ਹਾਂ ਨੇ ਕਈ ਬੰਦਿਆਂ ਤੇ ਕੌਮਾਂ ਦੇ ਚਲਣ ਸੋਹਣੇ ਸਚੇ ਵਿਚ ਢਾਲੇ ਹਨ। ਜਿਨ੍ਹਾਂ ਨੂੰ ਮਿਹਨਤ ਦੀ ਲੋੜ ਨਹੀਂ ਪਈ, ਉਹ ਸੁਖ-ਰਹਿਣੇ ਤੇ ਆਲਸੀ

ਬਣਦੇ ਗਏ। ਸਰਦੀ ਤੇ ਰੋਗ ਵਿਕਾਰ ਗਿਣੇ ਗਏ; ਪਰ ਸਰਦੀ ਨੇ ਘਰ ਬਣਾਣ ਦੀ ਜਾਚ ਸਿਖਾਈ, ਜਿੱਥੇ ਟੱਬਰ ਰਲ ਕੇ ਪਿਆਰ ਨਾਲ ਬੈਠਦੇ ਹਨ। ਦੁੱਖ-ਕਲੇਸ਼ ਨੇ, ਰੋਗ ਨੇ ਇਨਸਾਨੀ ਦਿਲ ਵਿਚ ਦਇਆ, ਪਿਆਰ, ਹਮ-ਦਰਦੀ ਦਾ ਜਜ਼ਬਾ ਪੈਦਾ ਕੀਤਾ, ਜਿਸ ਨੇ ਘਰ ਨੂੰ ਪਵਿਤਰ ਮੰਦਰ ਬਣਾ ਦਿੱਤਾ। ਇਨਸਾਨੀ ਬੱਚਾ ਕਿਤਨਾ ਹੀ ਚਿਰ ਅਨਾਥ ਜਿਹੀ ਹਾਲਤ ਵਿਚ ਰਹਿੰਦਾ ਹੈ, ਪਰ ਇਸ ਅਨਾਥ-ਪੁਣੇ ਨੇ ਹੀ ਕੁਦਰਤਿ ਵਿਚ ਸਭ ਤੋਂ ਉੱਚੀ ਹਸਤੀ 'ਮਾਂ' ਪੈਦਾ ਕਰ ਦਿੱਤੀ। ਇਨਸਾਨ ਦੇ ਬੱਚੇ ਦੀ 'ਮਾਂ'—ਕੁਦਰਤਿ ਦਾ ਇਹ ਸਭ ਤੋਂ ਉੱਚਾ ਕਮਾਲ ਹੈ। ਬੱਚਿਆਂ ਦੀ ਇਸ ਪਰ-ਅਧੀਨਤਾ ਨੇ ਹੀ ਮਨੁੱਖ ਨੂੰ 'ਪਿਉ' ਬਣਾਇਆ ਹੈ, ਤੇ ਬੱਚਿਆਂ ਦੇ ਦਿਲ ਵਿਚ 'ਘਰ' ਦਾ ਪਿਆਰ ਪੈਦਾ ਕੀਤਾ ਹੈ। ਇਹ ਘਰ ਉਹਨਾਂ ਲਈ ਇਕ ਨਿੱਕੇ ਜਿਹੇ, ਪਰ ਸੁਚੱਜੇ ਸਕੂਲ ਦਾ ਕੰਮ ਦੇਂਦਾ ਹੈ।

ਦਰਦ-ਪੀੜ ਮਨੁੱਖਾ-ਸਰੀਰ ਦੇ ਕਿਲ੍ਹੇ ਦਾ ਸੰਤਰੀ ਹੈ; ਇਸ ਸੰਤਰੀ ਤੋਂ ਬਿਨਾ ਇਹ ਕਿਲ੍ਹਾ ਸਹਿਜੇ ਹੀ ਰੋਗਾਂ ਦੀ ਹੱਥੀਂ ਜਿੱਤਿਆ ਜਾਂਦਾ। ਹਕੀਮ ਜਾਂ ਡਾਕਟਰ ਨੂੰ ਰੋਗੀ ਦਾ ਇਲਾਜ ਕਰਨ ਵਿਚ ਬੜੀ ਸਹੂਲਤ ਹੋ ਜਾਂਦੀ ਹੈ। ਸਲੋਤਰੀ ਇਸ ਗੱਲੋਂ ਘਾਟੇ ਵਿਚ ਰਹਿੰਦਾ ਹੈ। ਜਿਨ੍ਹਾਂ ਰੋਗਾਂ ਵਿਚ ਮਨੁੱਖਾ ਸਰੀਰ ਦੇ ਕਿਸੇ ਖ਼ਾਸ ਅੰਗ ਵਿਚ ਸਖ਼ਤ ਦਰਦ ਹੁੰਦੀ ਹੈ, ਜੇ ਉਹ ਦਰਦ ਅਚਨਚੇਤ ਹਟ ਜਾਏ, ਤਾਂ ਸਗੋਂ ਮੌਤ ਦਾ ਖ਼ਤਰਾ ਆ ਪੈਂਦਾ ਹੈ, ਕਿਉਂਕਿ ਦਰਦ ਦਾ ਮੂਲ-ਕਾਰਨ ਹੈ ਬੀਮਾਰੀ ਦਾ ਟਾਕਰਾ। ਦਰਦ ਦੇ ਹਟਣ ਦਾ ਭਾਵ ਇਹ ਹੈ ਕਿ ਉਸ ਅੰਗ ਨੂੰ ਰੋਗ ਨੇ ਜਿੱਤ ਲਿਆ ਹੈ, ਓਥੇ ਟਾਕਰੇ ਦੀ ਹਿੰਮਤ ਨਹੀਂ ਰਹਿ ਗਈ। ਸਰੀਰਕ ਰੋਗਾਂ ਨੇ ਮਨੁੱਖ ਨੂੰ ਹਿਕਮਤ ਦੀ ਵਿੱਦਿਆ ਤੇ ਜਰਾਹੀ ਵਿਚ ਇਤਨਾ ਸਿਆਣਾ ਬਣਾ ਦਿੱਤਾ ਹੈ। ਕਈ ਦਵਾਈਆਂ ਐਸੀਆਂ ਲੱਭ ਪਈਆਂ ਹਨ ਜੋ ਦਰਦ ਦੇ ਟਾਕਰੇ ਤੇ ਨਸਾਂ ਨੂੰ ਬੇ-ਹਿਸ ਕਰ ਦੇਂਦੀਆਂ ਹਨ। ਇਸ ਸਰੀਰਕ ਦਰਦ ਨੇ ਹੀ ਇਨਸਾਨ ਨੂੰ ਇਹ ਸਿਖਾ ਦਿੱਤਾ ਹੈ ਕਿ ਇਸ ਦੀ ਜਾਨ ਦੇ ਲਾਗੂ ਕਿਹੜੇ ਕਿਹੜੇ ਕਾਰਨ ਮੌਜੂਦ ਹਨ, ਤੇ ਉਹਨਾਂ ਤੋਂ ਬਚਣ ਦੇ ਕਿਹੜੇ ਉਪਰਾਲੇ ਹਨ। ਸੋ, ਦੁੱਖ-ਦਰਦ ਦੀ ਹਸਤੀ ਜਗਤ ਵਿਚ ਜੀਵਾਂ ਨੂੰ ਕਿਸੇ ਨਾ ਕਿਸੇ ਪਾਸੇ ਵਲੋਂ ਉੱਚਾ ਕਰਨ ਵਾਸਤੇ ਹੈ। ਦੁੱਖ ਦਾਰੂ ਹੈ। ਦੁੱਖ-ਵਿਕਾਰ ਦੀ ਹੋਂਦ ਇਹ ਸਾਬਤ ਨਹੀਂ ਕਰਦੀ ਕਿ ਪ੍ਰਭੂ ਮਨੁੱਖ ਦੇ ਭਲੇ ਦੀ ਪਰਵਾਹ ਨਹੀਂ ਕਰਦਾ। ਦੁੱਖ-ਵਿਕਾਰ ਤਾਂ ਕਿਤੇ ਰਹੇ, ਇਹ੍ ਭੁਚਾਲ, ਝੱਖੜ, ਹੜ੍ਹ ਤੇ ਅੱਗਾਂ ਲੱਗਣੀਆਂ—ਇਹ ਭੀ ਸਾਬਤ ਨਹੀਂ ਕਰਦੇ ਕਿ ਰੱਬ ਨਿਰਦਈ ਹੈ। ਇਹ ਸਭ ਕੁਝ ਇਹੀ ਜ਼ਾਹਰ ਕਰਦੇ ਹਨ ਕਿ ਜਗਤ ਕਿਸੇ ਨਿਯਮਾਂ ਦੇ ਅਧੀਨ ਹੈ; ਨਿਯਮ ਤੇ ਕਾਨੂੰਨ ਸਦਾ ਜੀਵਨ

ਦੇ ਸਹਾਇਕ ਹਨ, ਬੇਨਿਯਮੇ ਜਗਤ ਵਿਚ ਜੀਵਨ ਅਸੰਭਵ ਹੈ।

**ਕੇਤਿਆ ਦੂਖ ਭੂਖ ਸਦ ਮਾਰ।**
**ਏਹਿ ਭਿ ਦਾਤਿ ਤੇਰੀ ਦਾਤਾਰ।੨੫।** *—ਜਪੁ ਜੀ, ਪੰਨਾ ੫*

ਛੋਟੇ ਬਾਲਾਂ ਨੂੰ ਕਿਸੇ ਰੋਗ ਵਿਚ ਦੁਖ ਪਾਂਦਿਆਂ ਵੇਖ ਕੇ ਹੈਰਾਨ ਹੋਈਦਾ ਹੈ ਕਿ ਬਾਲ ਤਾਂ ਪਰ-ਅਧੀਨ ਹਨ, ਉਹਨਾਂ ਦੀ ਖ਼ੁਰਾਕ ਪੁਸ਼ਾਕ ਆਦਿਕ ਦੀ ਜ਼ਿਮੇਵਾਰੀ ਉਹਨਾਂ ਦੇ ਆਪਣੇ ਵੱਸ ਨਹੀਂ ਹੈ, ਉਹਨਾਂ ਨੂੰ ਕਿਉਂ ਕਸ਼ਟ ਮਿਲਦੇ ਹਨ ? ਇਹ ਤਾਂ ਠੀਕ ਹੈ ਕਿ ਛੋਟੇ ਬਾਲਾਂ ਦੇ ਦੁੱਖ-ਕਸ਼ਟ ਵੇਖ ਕੇ ਵੱਡਿਆਂ ਦੇ ਦਿਲ ਵਿਚ ਦਇਆ-ਤਰਸ ਦਾ ਜਜ਼ਬਾ ਪੈਦਾ ਹੁੰਦਾ ਹੈ, ਪਰ ਛੋਟੇ ਬਾਲਾਂ ਨੂੰ ਇਸ ਵਿਚੋਂ ਕੀ ਤਸਕੀਨ ਹੈ ?

ਕਾਦਰ ਦੀ ਕੁਦਰਤਿ ਬੇਅੰਤ ਹੈ, ਅਸਾਡੀ ਸਮਝ ਉਸ ਦੇ ਟਾਕਰੇ 'ਤੇ ਨਿੱਕੀ ਜਿਹੀ ਹੈ, ਅਸੀ ਹਰੇਕ ਕੁਦਰਤੀ ਰਾਜ਼ ਨੂੰ ਸਮਝਣ ਤੋਂ ਅਸਮਰਥ ਹਾਂ; ਪਰ ਅਸਾਨੂੰ ਇਹ ਨਿਸਚਾ ਰਹਿਣਾ ਚਾਹੀਦਾ ਹੈ ਕਿ ਬੱਚਿਆਂ ਦੇ ਦੁੱਖ-ਕਲੇਸ਼ ਕਾਦਰ ਦੀ ਕਿਸੇ ਭੈੜੀ ਬਦਲੇ ਦੀ ਨੀਯਤ ਨਾਲ ਨਹੀਂ ਹਨ। ਜੇ ਅਮੀਰਾਂ ਦੇ ਬੱਚਿਆਂ ਨੂੰ ਕੋਈ ਰੋਗ ਨਾ ਹੁੰਦੇ, ਤਾਂ ਅਜ ਵਲੈਤ ਵਿਚ ਬੱਚਿਆਂ ਦੇ ਰੋਗਾਂ ਵਾਸਤੇ ਇਤਨੇ ਖ਼ੈਰੈਤੀ ਹਸਪਤਾਲ ਨਾ ਹੁੰਦੇ। ਜਿਸ ਮਾਂ ਪਿਉ ਨੇ ਆਪਣੇ ਛੋਟੇ ਬੱਚੇ ਨੂੰ ਤੜਫ਼ਦਿਆਂ ਆਪਣੇ ਅੱਖੀਂ ਵੇਖਿਆ ਹੈ ਉਹੀ ਜਗਤ ਦੇ ਬੱਚਿਆਂ ਦੇ ਦੁੱਖ ਅਨੁਭਵ ਕਰ ਸਕਦੇ ਹਨ। ਫਿਰ, ਬੱਚੇ ਦੇ ਰੋਗ ਦੀ ਹਾਲਤ ਵਿੱਚ ਭੀ ਕੋਈ ਕੁਦਰਤੀ ਨੇਮ ਹੀ ਟੁੱਟਾ ਹੈ, ਜਿਸ ਵਿਚ ਮਾਪਿਆਂ ਦੀ ਜ਼ਿਮੇਵਾਰੀ ਹੈ, ਤੇ ਇਸ ਦੇ ਇਵਜ਼ ਵਿਚ ਮਾਪਿਆਂ ਨੂੰ ਕਈ ਰਾਤਾਂ ਜਾਗਣਾ ਪੈਂਦਾ ਹੈ ਤੇ ਬੱਚੇ ਦੇ ਦੁਖ ਨਾਲ ਦੁਖੀ ਹੋਣਾ ਪੈਂਦਾ ਹੈ। ਇਸ ਵਿਚੋਂ ਭੀ ਭਲਾਈ ਨਿਕਲਦੀ ਹੈ, ਇੱਕ ਬਾਲ ਦੀ ਪਰਵਰਿਸ਼ ਵਿਚ ਅਨਗਹਿਲੀ ਕਰ ਕੇ ਜੋ ਸਿੱਖਿਆ ਮਿਲਦੀ ਹੈ, ਉਹ ਦੂਜੇ ਬਾਲਾਂ ਦੀ ਪਰਵਰਿਸ਼ ਵਿਚ ਸਹਾਇਤਾ ਕਰਦੀ ਹੈ।

ਇਨਸਾਨ ਦੇ ਸਧਾਰਨ ਨਰੋਏ ਜੀਵਨ ਵਿਚ ਕਿਸੇ ਸਰੀਰਕ ਅੰਗ ਉੱਤੇ ਕਿਸੇ ਦੁੱਖ-ਪੀੜ ਦੇ ਆਉਣ ਦੀ ਸੰਭਾਵਨਾ ਨਹੀਂ ਹੁੰਦੀ। ਇਕ ਬਿਲਕੁਲ ਨਰੋਏ ਬੰਦੇ ਨੂੰ ਕਦੇ ਇਹ ਸੋਚਣ ਦੀ ਲੋੜ ਨਹੀਂ ਪੈਂਦੀ ਕਿ ਉਸ ਦਾ ਮੇਹਦਾ ਕਿਵੇਂ ਹਾਜ਼ਮੇ ਦਾ ਕੰਮ ਕਰ ਰਿਹਾ ਹੈ, ਜਿਗਰ ਕੀ ਸਹਾਇਤਾ ਕਰਦਾ ਹੈ, ਫੇਫੜੇ ਕਿਵੇਂ ਸਾਰੇ ਸਰੀਰ ਨੂੰ ਹਵਾ ਅਪੜਾ ਰਹੇ ਹਨ। ਇਹ ਸਾਰੇ ਕੰਮ ਆਪਣੇ ਆਪ ਹੋ ਰਹੇ ਹਨ, ਤੇ ਮਨੁੱਖ ਨੂੰ ਇਸ 'ਕੁਦਰਤੀ ਚਾਲ' ਵਿਚ ਕੋਈ ਤਕਲੀਫ਼ ਨਹੀਂ ਹੁੰਦੀ।

ਜੇ ਕਿਸੇ ਅੰਗ ਵਿਚ ਕੋਈ ਪੀੜ ਉੱਠੇ, ਤਾਂ ਕਹੀਦਾ ਹੈ ਕਿ ਇਨਸਾਨੀ ਮਸ਼ੀਨ ਦੇ ਚੱਲਣ ਵਿਚ ਕਿਤੇ ਕੋਈ ਵਿਘਨ ਪੈ ਗਿਆ ਹੈ। ਪਰ ਬੱਚੇ ਜੰਮਣਾ ਭੀ ਇਕ ਕੁਦਰਤੀ ਨੇਮ ਹੈ, ਇਸ ਵਿਚ ਇਸਤ੍ਰੀ ਨੂੰ ਕਿਉਂ ਇਤਨਾ ਖੇਦ ਸਹਾਰਨਾ ਪੈਂਦਾ ਹੈ? ਕੁਦਰਤਿ ਦੇ ਨੇਮ ਵਿਚ ਇਹ ਉਲੰਘਣ ਕਿਉਂ ਹੈ?

ਪੁਰਾਣੇ ਸਮੇ ਵਿਚ ਲੋਕਾਂ ਨੇ ਆਦਮ ਤੇ ਹਵਾ ਦੀ ਕਹਾਣੀ ਦੇ ਕੇ ਇਸ ਨੂੰ ਰੱਬ ਦਾ ਸਰਾਪ ਪਰਗਟ ਕੀਤਾ। ਪਰ ਉਹ ਸਾਰੀ ਕਹਾਣੀ ਅਲੌਕਿਕ ਹੈ। ਹੁਣ ਕਦੇ ਕੋਈ ਸੱਪ ਗੱਲਾਂ ਨਹੀਂ ਕਰ ਸਕਿਆ, ਉਸ ਨੇ ਕਿਵੇਂ ਮਨੁੱਖ ਨੂੰ ਭਰਮਾਇਆ ਸੀ? ਹੁਣ ਸਾਰੇ ਸੱਪ ਢਿੱਡ-ਭਾਰ ਚਲਦੇ ਹਨ, ਉਹ ਸੱਪ ਕਿਵੇਂ ਮਨੁੱਖ ਵਾਂਗ ਤੁਰ ਸਕਦਾ ਸੀ? ਕੁਦਰਤਿ ਵਿਚ ਨੇਮ ਸਦਾ ਇਕ-ਰਸ ਵਰਤੀਦੇ ਹਨ। ਇਕ ਗੱਲ ਅਸੀ ਰੋਜ਼ ਵੇਖ ਰਹੇ ਹਾਂ, ਅਸੀ ਉਸੇ ਚੀਜ਼ ਨੂੰ ਬਹੁਤਾ ਪਿਆਰ ਕਰਦੇ ਹਾਂ, ਉਸੇ ਦੀ ਵਧੀਕ ਕਦਰ ਕਰਦੇ ਹਾਂ ਜਿਸ ਦੇ ਹਾਸਲ ਕਰਨ ਵਿਚ ਬਹੁਤੀ ਖੇਚਲ ਸਹਾਰਦੇ ਹਾਂ। ਮਾਂ ਦਾ ਆਪਣੇ ਬੱਚੇ ਨਾਲ ਪਿਆਰ ਜਗਤ ਵਿਚ ਸਭ ਤੋਂ ਉੱਚਾ ਪਿਆਰ ਮੰਨਿਆ ਗਿਆ ਹੈ; ਮਾਂ ਦਾ ਪਿਆਰ ਰੱਬੀ ਪਿਆਰ ਦਾ ਪਰਤੱਖ ਰੂਪ ਸਮਝਿਆ ਜਾਂਦਾ ਹੈ; ਮਾਂ ਰੱਬ ਦਾ ਰੂਪ ਮੰਨੀ ਜਾ ਰਹੀ ਹੈ। ਪਰ, ਮਾਂ ਸੰਬੰਧੀ ਇਹ ਉੱਚਾ ਵਲਵਲਾ ਜਗਤ ਵਿਚ ਕਿਤੇ ਵੇਖਣ ਵਿਚ ਨਾ ਆਉਂਦਾ, ਜੇ ਬੱਚੇ ਜੰਮਣੇ ਇਕ ਅਜਿਹਾ ਸਾਦਾ ਕੰਮ ਹੁੰਦਾ ਜਿਵੇਂ ਕਿਸੇ ਬਾਗ਼ ਵਿਚ ਫੁੱਲ ਪੈਦਾ ਕਰ ਲੈਣੇ। ਮਾਂ ਦਾ ਦਿਲ ਆਪਣੇ ਬੱਚੇ ਨਾਲ ਪਿਆਰ ਕਰਨ ਕਰਕੇ ਜੱਗ-ਦਿਲ ਬਣ ਜਾਂਦਾ ਹੈ। 'ਜੀਵਣ ਸਭ ਬੱਚੇ ਮਾਵਾਂ ਦੇ'—ਇਹ ਹਰ ਮਾਂ ਆਖਦੀ ਹੈ। ਪਰ ਕੁਦਰਤੀ ਤੌਰ 'ਤੇ ਜਣੇਪੇ ਦੀ ਤਕਲੀਫ਼ ਇਤਨੀ ਨਹੀਂ ਹੁੰਦੀ, ਜਿਤਨੀ ਅੱਜ ਕਲ੍ਹ ਵੇਖਣ ਵਿਚ ਆ ਰਹੀ ਹੈ। ਹੁਣ ਅਸੀ ਜੀਵਨ ਬਣਾਉਟੀ ਬਣਾਈ ਜਾ ਰਹੇ ਹਾਂ, ਸਰੀਰਾਂ ਨੂੰ ਖੇਚਲ ਨਹੀਂ ਦੇਂਦੇ, ਸਾਦਗੀ ਦੇ ਥਾਂ ਸ਼ੌਕੀਨੀ ਵਧ ਰਹੀ ਹੈ। ਜਿਉਂ ਜਿਉਂ ਅੱਜ ਕਲ੍ਹ ਦੀ ਸੱਭਿਅਤਾ, ਨਜ਼ਾਕਤ ਤੇ ਸ਼ੌਕੀਨੀ ਦੇ ਅਨੁਸਾਰ ਜੀਵਨ ਬਣ ਰਹੇ ਹਨ, ਤਿਉਂ ਤਿਉਂ ਸਿੱਟਾ 'ਸਰੀਰਕ ਕਸ਼ਟ' ਨਿਕਲ ਰਿਹਾ ਹੈ।

ਜਗਤ ਇਕ ਮੈਦਾਨਿ-ਜੰਗ ਦਿਸਦਾ ਹੈ। ਛੋਟੇ ਛੋਟੇ ਜੀਆਂ-ਜੰਤਾਂ ਨੂੰ ਵੱਡੇ ਪਸ਼ੂ-ਪੰਛੀ ਖਾ ਰਹੇ ਹਨ। ਧਮੱਕੜਾਂ ਨੂੰ ਚਿੜੀਆਂ ਖਾ ਜਾਂਦੀਆਂ ਹਨ, ਚਿੜੀਆਂ ਨੂੰ ਬਿੱਲੀ ਮਾਰ ਲੈਂਦੀ ਹੈ, ਬਿੱਲੀ ਨੂੰ ਕੁੱਤਾ ਪਾੜ ਜਾਂਦਾ ਹੈ, ਤੇ ਕੁੱਤੇ ਦਾ ਬਘਿਆੜ ਜਾਨੀ ਵੈਰੀ ਹੈ। ਡੱਡੀਆਂ ਨੂੰ ਸੱਪ ਹੜੱਪ ਕਰ ਲੈਂਦਾ ਹੈ, ਸੱਪ ਨੂੰ ਨਿਓਲਾ ਮਾਰ ਮੁਕਾਂਦਾ ਹੈ। ਦੁਨੀਆ ਵਿਚ ਜਿਧਰ ਧਿਆਨ ਮਾਰੋ, ਇਹੀ ਦਿੱਸੇਗਾ। ਛੋਟੇ

ਜੀਆਂ-ਜੰਤਾਂ ਨੂੰ ਵੱਡੇ ਮਾਰ ਮੁਕਾਂਦੇ ਹਨ।

ਕਿਤਨਾ ਭਿਆਨਕ ਦ੍ਰਿਸ਼ ਹੈ!

ਕੀ ਕਾਦਰ ਦੀ ਇਹ ਸਾਰੀ ਕੁਦਰਤਿ ਬੇ-ਤਰਸ ਹੈ?

ਅਸਲ ਗੱਲ ਇਹ ਹੈ ਕਿ ਕੁਦਰਤਿ ਦੇ ਇਸ ਜੰਗ ਨੇ ਹੀ ਧਰਤੀ ਦੇ ਸਰਦਾਰ ਮਨੁੱਖ ਨੂੰ ਧਰਤੀ ਤੇ ਜੀਉਣ ਦਾ ਮੌਕਾ ਦਿੱਤਾ ਹੈ, ਨਹੀਂ ਤਾਂ ਸਿਰਫ਼ ਮੱਖੀ ਦੀ ਪੈਦਾਇਸ਼ ਹੀ ਇਤਨੀ ਕਾਫ਼ੀ ਸੀ ਕਿ ਮਨੁੱਖ ਦਾ ਜੀਉਣਾ ਅਸੰਭਵ ਕਰ ਦੇਂਦੀ। ਇਸ ਤਰ੍ਹਾਂ ਦੀ ਮੌਤ ਕੋਈ ਭਿਆਨਕ ਮੌਤ ਭੀ ਨਹੀਂ ਹੈ, ਇਹ ਅਚਨਚੇਤ ਦੀ ਮੌਤ ਰੋਗ ਆਦਿਕ ਵਾਲੀ ਮੌਤ ਨਾਲੋਂ ਚੰਗੀ ਹੈ। ਦਰਿੰਦਿਆਂ ਤੋਂ ਬੇ-ਹੋਸ਼ੀ ਦੀ ਹਾਲਤ ਵਿਚ ਬਚ ਕੇ ਆਏ ਬੰਦੇ ਦੱਸਦੇ ਹਨ ਕਿ ਗ਼ਸ਼ੀ ਤੋਂ ਪਿਛੋਂ ਸਭ ਕੁਝ ਬਿਨਾ ਕਿਸੇ ਦੁੱਖ ਦਰਦ ਦੇ ਹੁੰਦਾ ਹੈ। ਸ਼ਿਕਾਰੀ ਜਾਨਵਰ ਆਪਣੇ ਸ਼ਿਕਾਰ ਨੂੰ ਘੱਟ ਤੋਂ ਘੱਟ ਅਜ਼ਾਬ ਦੇ ਕੇ ਮਾਰਦੇ ਹਨ, ਸ਼ੇਰ ਤੇ ਬਾਜ਼ ਸਿਰਫ਼ ਇਕੋ ਝਪਟ ਮਾਰਦੇ ਹਨ। ਹਾਂ, ਬਿੱਲੀ ਚੂਹੇ ਨੂੰ ਦੁਖ ਦੇਂਦੀ ਪ੍ਰਤੀਤ ਹੁੰਦੀ ਹੈ, ਪਰ ਇਹ ਸੁਭਾਉ ਬਣਿਆ ਹੈ ਘਰਾਂ ਵਿਚ ਰਹਿਣ ਕਰਕੇ। ਘਰ ਵਿਚ ਚੰਗੀ ਖ਼ੁਰਾਕ ਮਿਲ ਜਾਣ ਕਰਕੇ ਬਿੱਲੀ ਸ਼ਿਕਾਰ ਦੀ ਖ਼ਾਤਰ ਨਹੀਂ, ਸ਼ੁਗਲ ਦੀ ਖ਼ਾਤਰ ਚੂਹੇ 'ਤੇ ਪੈਂਦੀ ਹੈ। ਇਹ ਭੀ ਜ਼ਰੂਰੀ ਨਹੀਂ ਕਿ ਚੂਹਾ ਉਸ ਵੇਲੇ ਬੜੇ ਤਸੀਹੇ ਮਹਿਸੂਸ ਕਰਦਾ ਹੈ। ਜੋ ਲੋਕ ਕਦੇ ਕਿਸੇ ਸ਼ਿਕਾਰੀ ਦੇ ਪੰਜੇ ਤੋਂ ਬਚ ਕੇ ਆਏ ਹਨ ਉਹ ਦੱਸਦੇ ਹਨ ਕਿ ਉਸ ਟਾਕਰੇ ਦੇ ਜੋਸ਼ ਵਿਚ ਕੋਈ ਤਕਲੀਫ਼ ਜਾਂ ਦੁੱਖ-ਕਲੇਸ਼ ਯਾਦ ਭੀ ਨਹੀਂ ਹੁੰਦਾ। ਪਸ਼ੂਆਂ ਵਲ ਵੇਖੋ; ਬੜੇ ਘੱਟ ਐਸੇ ਪਸ਼ੂ ਹਨ ਜੋ ਕਿਸੇ ਮੁਸੀਬਤ ਨੂੰ ਬਹੁਤ ਚਿਰ ਚੇਤੇ ਰੱਖ ਸਕਦੇ ਹਨ। ਇਹ ਮਨੁੱਖ ਹੀ ਹੈ ਜੋ ਆਪਣੀ ਚੇਤਾ-ਸ਼ਕਤੀ ਨਾਲ ਆਪਣੇ ਦੁੱਖ ਨੂੰ ਵਧਾ ਲੈਂਦਾ ਹੈ। ਹਰਨ ਜਾਂ ਸਹੇ ਦੇ ਪਿਛੇ ਸ਼ਿਕਾਰੀ ਲੱਗਦੇ ਹਨ, ਜੀ-ਭਿਆਣਾ ਉਹ ਦੌੜਦਾ ਹੈ ਤੇ ਉਹਨਾਂ ਦੀ ਨਜ਼ਰੋਂ ਉਹਲੇ ਹੋ ਜਾਂਦਾ ਹੈ; ਪਰ ਖ਼ਤਰਾ ਉਸ ਨੂੰ ਤੁਰਤ ਵਿਸਰ ਜਾਂਦਾ ਹੈ, ਤੇ ਉਹ ਹਰਾ ਘਾਹ ਚੁਗਣ ਵਿਚ ਰੁਝ ਜਾਂਦਾ ਹੈ। ਇਸ ਸ੍ਵੈ-ਰੱਖਿਆ ਦੇ ਜੰਗ ਨੇ ਮਨੁੱਖ ਦੇ ਅੰਦਰ ਇਕ ਹੋਰ ਉੱਚਾ ਜਜ਼ਬਾ ਪੈਦਾ ਕਰ ਦਿੱਤਾ ਹੈ, ਉਹ ਹੈ 'ਦੂਜਿਆਂ ਦੀ ਰੱਖਿਆ ਲਈ ਜਤਨ'। ਇਸ ਜਜ਼ਬੇ ਨੇ ਪਿਆਰ, ਕੁਰਬਾਨੀ, ਹਮਦਰਦੀ ਆਦਿਕ ਗੁਣ ਪੈਦਾ ਕਰ ਦਿੱਤੇ ਹਨ।

ਹੁਣ ਤਕ ਅਸੀ ਸਰੀਰਕ ਦੁੱਖ-ਕਲੇਸ਼ਾਂ ਦਾ ਹੀ ਫ਼ਿਕਰ ਕਰਦੇ ਆਏ ਹਾਂ; ਹੁਣ ਲਵੋ ਮਾਨਸਿਕ ਪੀੜਾਂ ਨੂੰ। ਅੱਜ ਕੱਲ੍ਹ ਦੀ ਖੋਜ ਨੇ ਸਾਬਤ ਕਰ ਦਿੱਤਾ

ਹੈ ਕਿ ਮਾਨਸਿਕ ਕਸ਼ਟ ਭੀ ਮਨੁੱਖ ਦੇ ਦਿਮਾਗ਼ ਵਿਚ ਉਸੇ ਤਰ੍ਹਾਂ ਅਸਰ ਕਰਦੇ ਹਨ ਜਿਵੇਂ ਸਰੀਰਕ ਦੁੱਖ; ਸਗੋਂ ਮਾਨਸਿਕ ਦੁੱਖ ਵਧੀਕ ਖ਼ਤਰਨਾਕ ਹੁੰਦੇ ਹਨ। ਸਰੀਰਕ ਰੋਗ ਕੋਈ ਵਿਰਲਾ ਹੀ ਹੁੰਦਾ ਹੈ ਜੋ ਮਨੁੱਖ ਨੂੰ ਉੱਕਾ ਹੀ ਨਕਾਰਾ ਕਰ ਦੇਵੇ, ਪਰ ਮਾਨਸਿਕ ਦੁੱਖ ਦਿਮਾਗ਼ੀ ਹਾਲਤ ਖ਼ਰਾਬ ਕਰ ਦੇਂਦੇ ਹਨ। ਪਰ ਇਹ ਮਾਨਸਿਕ ਕਲੇਸ਼ ਭੀ ਭਲਾਈ ਤੋਂ ਖ਼ਾਲੀ ਨਹੀਂ ਹਨ। 'ਸਰੀਰਕ ਦੁੱਖ' ਦੁੱਖ ਸਹਾਰਨ ਵਾਲੇ ਬੰਦੇ ਨਾਲੋਂ ਉਸ ਦੀ ਕੌਮ ਤੇ ਦੇਸ ਵਾਸਤੇ ਵਧੀਕ ਲਾਭਦਾਇਕ ਹੁੰਦੇ ਹਨ; ਰੋਗ ਤੋਂ ਦਵਾਈਆਂ ਤੇ ਹਸਪਤਾਲ ਬਣੇ; ਸ਼ਹੀਦੀਆਂ ਨੇ ਕੌਮਾਂ ਤੇ ਦੇਸਾਂ ਨੂੰ ਜਗਾ ਦਿੱਤਾ। 'ਮਾਨਸਿਕ ਦੁੱਖ' ਦੁੱਖ ਸਹਾਰਨ ਵਾਲੇ ਨੂੰ ਭੀ ਲਾਭ ਦੇਂਦਾ ਹੈ, ਇਸ ਕੁਠਾਲੀ ਵਿਚੋਂ ਸੁੱਚਾ ਤੇ ਉੱਚਾ ਹੋ ਕੇ ਨਿਕਲਦਾ ਹੈ। ਮਾਨਸਿਕ ਪੀੜ ਜਾਂ ਇਖ਼ਲਾਕੀ ਰੋਗ ਦਾ ਮੂਲ-ਕਾਰਨ ਖ਼ੁਦਗਰਜ਼ੀ ਹੈ। ਕਦੇ ਸਮਾ ਸੀ, ਜਦੋਂ ਖ਼ੁਦਗ਼ਰਜ਼ੀ ਕੋਈ ਭੈੜ ਨਹੀਂ ਸੀ ਸਮਝਿਆ ਜਾਂਦਾ। ਪਸ਼ੂ-ਪੰਛੀ, ਇਹ ਠੀਕ ਹੈ, ਆਪੋ ਆਪਣੀ ਹਸਤੀ ਕਾਇਮ ਰੱਖਣ ਵਾਸਤੇ ਖ਼ੁਦਗ਼ਰਜ਼ ਹਨ। ਪਰ ਮਨੁੱਖ ਇਸ ਹਾਲਤ ਤੋਂ ਉੱਚਾ ਹੋ ਗਿਆ ਹੈ; ਮਨੁੱਖ ਵਾਸਤੇ ਇਹ ਜ਼ਰੂਰੀ ਹੈ ਕਿ ਉਹ ਵਹੁਟੀ, ਬੱਚਿਆਂ, ਮਿੱਤਰਾਂ, ਗੁਆਂਢੀਆਂ, ਕੌਮ, ਦੇਸ ਤੇ ਸਾਰੀ ਧਰਤੀ ਵਾਸਤੇ ਜੀਵੇ। 'ਇਨਸਾਨੀਅਤ' ਦੀ ਸਭ ਤੋਂ ਵੱਡੀ ਨਿਸ਼ਾਨੀ ਹੀ ਇਹ ਹੈ ਕਿ ਉਹ ਦੂਜਿਆਂ ਵਾਸਤੇ ਜੀਵੇ, ਨਿਰਾ ਆਪਣੇ ਵਾਸਤੇ ਜੀਵਿਆਂ ਤਾਂ ਮੁੜ ਪਸ਼ੂ-ਪੁਣੇ ਵਿਚ ਚਲੇ ਜਾਈਦਾ ਹੈ। ਪਰ 'ਇਨਸਾਨੀ' ਜੀਵਨ ਵਾਸਤੇ ਜੋ ਭੀ ਕੋਈ ਕੀਮਤੀ ਖ਼ਜ਼ਾਨਾ ਹੈ, ਬਿਨਾ ਕਸ਼ਟ ਸਹਾਰਨ ਤੋਂ ਨਹੀਂ ਮਿਲਿਆ, ਕਦਰ ਭੀ ਤਦੋਂ ਹੀ ਪੈਂਦੀ ਹੈ। ਆਜ਼ਾਦੀ, ਖ਼ਿਆਲ ਦੀ ਆਜ਼ਾਦੀ, ਸਾਹਿੱਤ, ਹੁਨਰ, ਰਾਗ ਹਰੇਕ ਨੇ ਇਨਸਾਨੀ ਕੁਰਬਾਨੀ ਮੰਗੀ ਹੈ; ਇਨਸਾਨੀ ਉੱਨਤੀ ਦਾ ਰਸਤਾ ਹੀ ਕੰਡਿਆਂ ਵਿਚੋਂ ਦੀ ਲੰਘਦਾ ਹੈ।



# ਗੁਰੂ ਨਾਨਕ ਦੇਵ ਜੀ ਦਾ ਗੁਰੂ

ਸੰਨ ੧੯੨੧ ਤੋਂ ਲੈ ਕੇ ੧੯੨੫ ਤਕ ਚਾਰ ਸਾਲ ਸਿੱਖ ਕੌਮ ਵਿਚ ਗੁਰਦੁਆਰਾ ਲਹਿਰ ਬੜੇ ਜ਼ੋਰਾਂ ਵਿਚ ਰਹੀ। ਇਸ ਦਾ ਮੁਖ-ਮੰਤਵ ਇਹ ਸੀ ਕਿ ਸਿੱਖ ਪੰਥ ਦੇ ਗੁਰਦੁਆਰੇ ਸ਼ਖ਼ਸੀ ਮਾਲਕੀ ਵਿਚੋਂ ਨਿਕਲ ਕੇ ਸਾਂਝੇ ਕੌਮੀ ਪਰਬੰਧ ਵਿਚ ਆ ਜਾਣ, ਤਾਂ ਜੁ ਗੁਰਦੁਆਰਿਆਂ ਦੇ ਸੇਵਕਾਂ ਦੇ ਸਿਰ ਉੱਤੇ ਕੁੰਡਾ ਹੋਵੇ ਤੇ ਉਹ ਕੋਈ ਆਪ-ਹੁਦਰੀਆਂ ਕਰਤੂਤਾਂ ਨਾ ਕਰ ਸਕਣ । ਪਰ ਗੁਰਦੁਆਰਿਆਂ ਦਾ ਸਾਂਝਾ ਪੰਥਕ ਪਰਬੰਧ ਹੋਣ ਨਾਲ ਕੌਮ ਵਿਚ ਜਥੇਬੰਦੀ ਹੋ ਜਾਣੀ ਕੁਦਰਤੀ ਗੱਲ ਸੀ। ਇਸ ਜਥੇਬੰਦੀ ਨੂੰ ਕਾਇਮ ਰਖਣ ਲਈ ਕੌਮ ਵਿਚ ਕੌਮੀਅਤ ਦਾ ਅਹਿਸਾਸ ਦਿਨੋ-ਦਿਨ ਵਧਾਈ ਜਾਣ ਲਈ ਗੁਰਦੁਆਰਿਆਂ ਦੀ ਆਮਦਨ ਨੇ ਮਦਦ ਭੀ ਕਰਨੀ ਸੀ। ਸਿਰ 'ਤੇ ਬੈਠੀ ਪਰਦੇਸੀ ਸਰਕਾਰ ਨੂੰ ਇਹ ਗੱਲ ਕਿਵੇਂ ਚੰਗੀ ਲਗ ਸਕਦੀ ਸੀ ਕਿ ਇਕ ਗ਼ੁਲਾਮ ਕੌਮ ਨੂੰ ਕਿਸੇ ਤਰ੍ਹਾਂ ਦੀ ਭੀ ਜਾਗ ਆ ਜਾਏ ਤੇ ਉਹ ਆਪਣੀ ਤਰੱਕੀ ਲਈ ਹੱਥ ਪੈਰ ਮਾਰਨ ਲਗ ਪਏ ? 'ਗੁਰੂ ਕਾ ਬਾਗ਼' ਦੇ ਮੋਰਚੇ ਵੇਲੇ ਅਕਾਲੀ ਸਿੰਘਾਂ ਉੱਤੇ ਇੱਥੇ ਉਹ ਉਹ ਭਾਣੇ ਵਰਤਾਏ ਗਏ ਕਿ ਦੁਨੀਆ ਹਿੱਲ ਗਈ ਤੇ ਕਈ ਅਮਰੀਕਾ-ਨਿਵਾਸੀ ਭੀ ਆਪਣੀ ਅਖੀਂ ਵੇਖਣ ਲਈ ਇਤਨੇ ਲੰਮੇ ਸਫ਼ਰ ਚੱਲ ਕੇ ਆਏ।

ਪਰ ਜਰਵਾਣਿਆਂ ਦੇ ਹੱਥ ਵਿਚ ਕਈ ਹਥਿਆਰ ਹੋਇਆ ਕਰਦੇ ਹਨ। ਜਦੋਂ ਭਾਰਤ ਦੇ ਅੰਦਰ ਸੰਨ ੧੯੨੦ ਵਿਚ ਕਾਂਗਰਸ ਨੇ ਲੋਕਾਂ ਨੂੰ ਗ਼ੁਲਾਮੀ ਦਾ ਅਹਿਸਾਸ ਜ਼ੋਰ ਨਾਲ ਕਰਾਇਆ, ਤਾਂ ਵਲੈਤ ਵਿਚ ਕਿਸੇ ਸੁਲੱਖਣੀ ਮਿਸ ਦੇ ਨਾਂ ਹੇਠ ਇਕ ਕਿਤਾਬ 'ਮਦਰ ਇੰਡੀਆ' ਛਪ ਕੇ ਬੜੀ ਗਿਣਤੀ ਵਿਚ ਸਭਿਅਤਾ ਵਾਲੇ ਦੇਸਾਂ ਵਿਚ ਵਿਕ ਗਈ। ਇਸ ਕਿਤਾਬ ਵਿਚ ਹਿੰਦੁਸਤਾਨੀਆਂ ਦੇ ਵਿਰੁੱਧ ਭਾਂਤ ਭਾਂਤ ਦੇ ਕੋਝੇ ਦੂਸ਼ਨ ਲਾਏ ਗਏ, ਜਿਵੇਂ ਉਹਨਾਂ ਦੇ ਆਪਣੇ ਵਤਨ ਵਿਚ ਸਾਰੇ ਹੀ ਲੋਕ ਬੀਬੇ-ਰਾਣੇ ਤੇ ਨ੍ਹਾਤੇ-ਧੋਤੇ ਹੋਏ ਹਨ। ਇਸੇ ਤਰ੍ਹਾਂ 'ਗੁਰਦੁਆਰਾ ਲਹਿਰ' ਦੇ ਵੇਲੇ ਭੀ ਵਲੈਤ ਵਿਚ ਅੰਗਰੇਜ਼ੀ ਬੋਲੀ ਵਿਚ ਇਕ ਕਿਤਾਬ ਛਪੀ, ਜਿਸ ਵਿਚ ਅਕਾਲੀਆਂ ਦੇ ਵਿਰੁੱਧ ਉਹ ਉਹ ਇਲਜ਼ਾਮ ਲਾਏ

ਗਏ ਸਨ, ਜਿਨ੍ਹਾਂ ਨੂੰ ਪੜ੍ਹ ਕੇ ਲਹੂ ਜੋਸ਼ ਵਿਚ ਆ ਜਾਂਦਾ ਸੀ। ਇਹ ਕਿਤਾਬ ਭੀ ਬਾਹਰ ਬਾਹਰ ਹੀ ਵਿਕੀ। ਇਹ ਕੁਝ ਕਿਉਂ ਕੀਤਾ ਜਾਂਦਾ ਹੈ ? ਇਸ ਵਾਸਤੇ ਕਿ ਬਾਹਰਲੇ ਜ਼ੋਰਾਵਰ ਦੇਸਾਂ ਦੇ ਲੋਕਾਂ ਨੂੰ ਇਹ ਯਕੀਨ ਹੋ ਜਾਏ ਕਿ ਜੋ ਲੋਕ ਸਿਰ ਚੁਕ ਰਹੇ ਹਨ, ਉਹ ਮਨੁੱਖਤਾ ਦੇ ਦਰਜੇ ਤੋਂ ਬਹੁਤ ਨੀਵੇਂ ਹਨ। ਇਸ ਤਰ੍ਹਾਂ ਬਿਗਾਨੇ ਰਾਜ ਦੇ ਕਰਮਚਾਰੀਆਂ ਹੱਥੋਂ ਦੁਖ ਸਹਾਰਨ ਵਾਲਿਆਂ ਨਾਲ ਬਾਹਰਲੇ ਦੇਸਾਂ ਦੀ ਹਮਦਰਦੀ ਨਹੀਂ ਬਣ ਸਕਦੀ।

ਮੈਂ ਚੂੰਕਿ ਇਸ ਸਾਰੀ ਜਦੋ-ਜਹਿਦ ਸਮੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫ਼ਤਰ ਵਿਚ ਮੀਤ ਸਕੱਤਰ ਸਾਂ ਤੇ ਇਸ ਦੌੜ-ਭੱਜ ਨਾਲ ਮੈਨੂੰ ਸਿੱਧਾ ਵਾਹ ਪੈ ਰਿਹਾ ਸੀ, ਕਈ ਸੁਆਦਲੀਆਂ ਗੱਲਾਂ ਮੈਨੂੰ ਅਜੇ ਤਕ ਚੇਤੇ ਰਹਿ ਗਈਆਂ ਹਨ। ਜਦੋਂ 'ਗੁਰੂ ਕੇ ਬਾਗ਼' ਦਾ ਮੋਰਚਾ ਸਿੱਖ ਕੌਮ ਨੇ ਬੜੀਆਂ ਭਾਰੀਆਂ ਕੁਰਬਾਨੀਆਂ ਦੇ ਕੇ ਜਿਤ ਲਿਆ, ਤਾਂ ਸਰਕਾਰ ਵਲੋਂ ਇਕ ਅਜੀਬ ਐਲਾਨ ਨਿਕਲਿਆ, ਜੋ ਕਈ ਅਖ਼ਬਾਰਾਂ ਵਿਚ ਛਪਿਆ। ਉਸ ਤੋਂ ਪਿਛੋਂ ਕਦੇ ਉਹੋ ਜਿਹਾ ਅਨੋਖਾ ਸਰਕਾਰੀ ਐਲਾਨ ਨਹੀਂ ਨਿਕਲਿਆ। ਐਲਾਨ ਵਿਚ ਲਿਖਿਆ ਹੋਇਆ ਸੀ ਕਿ ਪਿਛਲੇ ਸਾਲ ਅਕਾਲੀਆਂ ਨੇ ਇਤਨੀਆਂ ਮੁਸਲਮਾਨ ਕੁੜੀਆਂ ਆਪਣੀ ਘਰੀਂ ਪਾ ਲਈਆਂ ਹਨ। ਚਲੋ ! ਦੂਸ਼ਨ ਭੀ ਅਜਿਹਾ ਲਾ ਦਿੱਤਾ, ਜਿਸ ਦੀ ਕਿਤੋਂ ਪੁੱਛ-ਪੜਤਾਲ ਭੀ ਨਾ ਹੋ ਸਕੇ, ਤੇ ਦੁਨੀਆ ਵਿਚ ਅਕਾਲੀ ਲੁੱਚੇ ਭੀ ਜ਼ਾਹਰ ਕੀਤੇ ਜਾ ਸਕਣ। ਨਾਲੇ, ਜੇ ਦਾਅ ਲੱਗ ਗਿਆ ਤਾਂ ਸਿੱਖ ਮੁਸਲਿਮ ਫ਼ਸਾਦ ਭੀ ਹੋ ਸਕੇ। ਜਲੰਧਰ ਦੇ ਪਾਸ ਇਕ ਡਾਕਾ ਪਿਆ। ਡਾਕਾ ਮਾਰਨ ਵਾਲੇ ਕੋਈ ਕਾਲੀ ਪੱਗ ਤੇ ਕਿਰਪਾਨ ਛੱਡ ਗਏ। ਤੁਰਤ ਸਰਕਾਰੀ ਰਪੋਟ ਅਖ਼ਬਾਰਾਂ ਵਿਚ ਛਪ ਗਈ ਕਿ ਅਕਾਲੀ ਡਾਕਾ ਮਾਰ ਗਏ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਸਃ ਬਃ ਸਃ ਮਹਿਤਾਬ ਸਿੰਘ ਜੀ ਬੜੇ ਚੁਸਤ ਸੇਵਕ ਸਨ, ਅਜਿਹਾ ਬੇ-ਥਵ੍ਹਾ ਇਲਜ਼ਾਮ ਭਲਾ ਉਹ ਕਿਵੇਂ ਟਿਕਿਆ ਰਹਿਣ ਦੇਂਦੇ ? ਉਹ ਭੀ ਝੱਟ ਮੌਕੇ 'ਤੇ ਜਾ ਅਪੜੇ, ਪੜਤਾਲ ਕੀਤੀ-ਕਰਾਈ ਤੇ ਸ਼੍ਰੋਮਣੀ ਕਮੇਟੀ ਦੇ ਐਲਾਨ ਰਾਹੀਂ ਉਹਨਾਂ ਮੂੰਹ-ਭੰਨਵਾਂ ਜਵਾਬ ਦਿੱਤਾ। ਸਰਗੋਧੇ ਦੇ ਲਾਗੇ ਇਕ ਪਹਾੜੀ 'ਤੇ ਸਾਲ ਦੇ ਸਾਲ ਮੇਲਾ ਲਗਦਾ ਹੈ। ਮੇਲੇ ਤੋਂ ਮੁੜਦਿਆਂ ਸਟੇਸ਼ਨ ਦੇ ਕੋਲ ਦੋ ਬੰਦੇ ਆਪੋ ਵਿਚ ਲੜ ਪਏ, ਇਕ ਨੇ ਦੂਜੇ ਨੂੰ ਦਾਤ੍ਰੀ ਮਾਰ ਦਿੱਤੀ। ਤੁਰਤ ਸਰਕਾਰੀ ਐਲਾਨ ਹੋ ਗਿਆ ਕਿ ਇਕ ਅਕਾਲੀ ਨੇ ਕਿਸੇ ਮੁਸਾਫ਼ਰ ਨੂੰ ਕਿਰਪਾਨ ਮਾਰ ਦਿੱਤੀ। ਸਃ ਮਹਿਤਾਬ ਸਿੰਘ ਜੀ ਇੱਥੇ ਭੀ ਜਾ ਪਹੁੰਚੇ ਤੇ ਝੂਠ ਦੀ ਕਲੀ ਖੋਲ੍ਹ ਦਿਤੀਓਨੇ।

ਦੁਨੀਆ ਵਿਚ ਨਿਰਾ ਬਿਦੇਸ਼ੀ ਰਾਜ ਹੀ ਅਜਿਹੀਆਂ ਘਾੜਤਾਂ ਨਹੀਂ

ਘੜਦਾ। ਜਿਸ ਜਿਸ ਸ਼੍ਰੇਣੀ ਦਾ ਦਬਦਬਾ ਤੇ ਭਰਮ-ਭਾ ਹਿਲਦਾ ਜਾਪਦਾ ਹੋਵੇ, ਉਹੀ ਸ਼੍ਰੇਣੀ ਇਹਨਾਂ ਹਥਿਆਰਾਂ ਉੱਤੇ ਉਤਰ ਆਉਂਦੀ ਹੈ, ਭਾਵੇਂ ਆਪਣੇ ਹੀ ਦੇਸ-ਵਾਸੀਆਂ ਦੇ ਵਿਰੁੱਧ ਵਰਤਣੇ ਪੈਣ। ਧਰਤੀ ਦੇ ਪੈਗ਼ੰਬਰਾਂ ਅਵਤਾਰਾਂ ਦੇ ਜੀਵਨ ਪੜ੍ਹ ਕੇ ਵੇਖੋ, ਉਹਨਾਂ ਉੱਤੇ ਭੀ ਕਈ ਕੋਝੇ ਅਣਹੋਏ ਦੂਸ਼ਨ ਲਾ ਲਾ ਕੇ ਉਹਨਾਂ ਨੂੰ ਬਦਨਾਮ ਕਰਨ ਦੇ ਜਤਨ ਹੁੰਦੇ ਰਹੇ, ਉਹਨਾਂ ਨੂੰ ਕਈ ਤਰ੍ਹਾਂ ਦੇ ਕਸ਼ਟ ਦਿੱਤੇ ਜਾਂਦੇ ਰਹੇ। ਹਜ਼ਰਤ ਈਸਾ ਯਹੂਦੀ ਕੁਲ ਵਿਚ ਜੰਮੇ। ਜਦੋਂ ਉਹਨਾਂ ਆਪਣੇ ਧਰਮ-ਮੰਦਰਾਂ ਦਾ ਹਾਲ ਜਾ ਕੇ ਵੇਖਿਆ, ਧਰਮ ਨੂੰ ਮਨੁੱਖਾ ਜੀਵਨ ਵਿਚ ਵਰਤੀਂਦਾ ਵੇਖਿਆ, ਤਾਂ ਹਰ ਪਾਸੇ ਵਲੋਂ ਬੜੀ ਨਿਰਾਸਤਾ ਹੋਈ, ਹਰ ਗੱਲੇ ਵਿਖਾਵਾ ਤੇ ਪਖੰਡ, ਨਿਰਾ ਕਰਮ-ਕਾਂਡ ਹੀ ਕਰਮ-ਕਾਂਡ। ਰੋਜ਼ਾਨਾ ਜੀਵਨ ਵਿਚ ਧਰਮ ਦੀ ਕਿਤੇ ਅੰਸ ਭੀ ਨਾ ਦਿੱਸੇ। ਖ਼ੁਦਾ ਦੀ ਬਾਦਸ਼ਾਹੀ ਲੋਕਾਂ ਨੇ ਕਿਤੇ ਅਸਮਾਨਾਂ ਉੱਤੇ ਸਮਝ ਰਖੀ ਹੋਈ ਸੀ, ਇਸ ਦਾ ਕਿਤੇ ਖ਼ਿਆਲ ਭੀ ਨਹੀਂ ਸੀ ਆਉਂਦਾ ਕਿ ਉਹ ਬਾਦਸ਼ਾਹੀ ਧਰਤੀ ਉੱਤੇ ਭੀ ਹੋਣੀ ਚਾਹੀਦੀ ਹੈ। ਆਪਣੇ ਦੇਸ-ਵਾਸੀਆਂ ਦੀ ਇਹ ਨਿਘਰੀ ਹੋਈ ਦਸ਼ਾ ਵੇਖ ਕੇ ਹਜ਼ਰਤ ਸਾਹਿਬ ਦਾ ਦਿਲ ਹਿੱਲ ਗਿਆ। ਆਮ ਲੋਕਾਂ ਦੀ ਹਾਲਤ ਬੜੀ ਤਰਸ-ਯੋਗ ਸੀ; ਜਹਾਲਤ ਹੀ ਜਹਾਲਤ, ਹਨੇਰਾ ਹੀ ਹਨੇਰਾ। ਲੋਕਾਂ ਦੀ ਇਸ ਜਹਾਲਤ ਦਾ ਫ਼ਾਇਦਾ ਉਹ ਲੋਕ ਉਠਾ ਰਹੇ ਸਨ, ਜੋ ਧਰਮ-ਮੰਦਰਾਂ ਦੇ ਮਾਲਕ ਬਣੇ ਹੋਏ ਸਨ। ਇਹਨਾਂ ਧਰਮ ਦੇ ਰਾਖਿਆਂ ਨੇ ਆਮ ਲੋਕਾਂ ਨੂੰ ਇਹੀ ਕੁਝ ਸਿੱਖਿਆ ਦਿਤੀ ਹੋਈ ਸੀ ਕਿ ਇਨ੍ਹਾਂ ਧਰਮ-ਅਸਥਾਨਾਂ 'ਤੇ ਆ ਕੇ ਭੇਟਾ ਚੜ੍ਹਾਉ, ਸੁੱਖਣਾ ਸੁਖੋ, ਬੱਸ ਇਹੀ ਧਰਮ ਹੈ, ਇਸ ਦੀ ਬਰਕਤਿ ਨਾਲ ਅਗਾਂਹ ਚੱਲ ਕੇ ਰੱਬ ਦੀ ਬਾਦਸ਼ਾਹੀ ਵਿਚ ਥਾਂ ਮਿਲੈਗਾ। ਹਜ਼ਰਤ ਈਸਾ ਨੇ ਵੇਖਿਆ ਕਿ ਅਨ-ਪੜ੍ਹ ਅੰਞਾਣ ਲੋਕਾਂ ਨਾਲ ਠੱਗੀ ਕੀਤੀ ਜਾ ਰਹੀ ਹੈ, ਉਹਨਾਂ ਦੇ ਅੰਞਾਣ-ਪੁਣੇ ਦਾ ਅਯੋਗ ਲਾਭ ਉਠਾ ਕੇ ਉਹਨਾਂ ਦੀ ਕਮਾਈ ਨੂੰ ਲੁਟਿਆ ਜਾ ਰਿਹਾ ਹੈ। ਆਪਣੇ ਖ਼ਾਲਕ ਨੂੰ ਖ਼ਲਕਤਿ ਵਿਚ ਵੇਖਣ ਵਾਲੇ ਹਜ਼ਰਤ ਨੇ ਇਸ ਅਧਰਮੀ ਧਰਮ ਦੇ ਵਿਰੁੱਧ ਅਵਾਜ਼ ਉਠਾਈ। ਪਰ ਇਸ ਦਾ ਕੁਦਰਤੀ ਤੌਰ 'ਤੇ ਇਹ ਨਤੀਜਾ ਨਿਕਲਦਾ ਸੀ ਕਿ ਧਰਮ-ਮੰਦਰਾਂ ਦੇ ਰਾਖਿਆਂ ਦਾ ਪਾਜ ਉੱਘੜੇ, ਉਹਨਾਂ ਦਾ ਭਰਮ-ਭਾ ਘਟੇ, ਉਹਨਾਂ ਦੀ ਆਮਦਨ ਵਿਚ ਫ਼ਰਕ ਪਏ। ਉਹਨਾਂ ਵਾਸਤੇ ਇਹ ਗੱਲ ਬੜੀ ਅਸਹਿ ਸੀ। ਅਜਬ ਖੇਡ ਬਣੀ। 'ਧਰਮ' ਦੇ ਰਾਖੇ ਸੱਚੇ ਧਰਮੀ ਦੇ ਜਾਨੀ ਵੈਰੀ ਬਣ ਗਏ। ਹਜ਼ਰਤ ਨੂੰ ਬਦਨਾਮ ਕਰਨ ਲਈ ਕਈ ਚਾਲਾਂ ਚਲਦੇ ਰਹੇ, ਜਦੋਂ ਮੌਕਾ ਬਣਿਆ, ਖੁੰਝਣ ਨਹੀਂ ਦਿੱਤਾ। ਉਹਨਾਂ ਦੇ ਜੀਵਨ ਵਿਚ ਇਕ ਵਾਰੀ ਦਾ ਜ਼ਿਕਰ ਆਉਂਦਾ

ਹੈ, ਇਹ ਲੋਕ ਇਕ ਜ਼ਨਾਨੀ ਨੂੰ ਫੜ ਕੇ ਲੈ ਆਏ, ਜਿਸ ਉੱਤੇ ਵਿਭਚਾਰ ਦਾ ਦੋਸ਼ ਲਾਇਓ ਨੇ। ਆ ਕੇ ਹਜ਼ਰਤ ਈਸਾ ਨੂੰ ਆਖਣ ਲਗੇ ਕਿ ਯਹੂਦੀ ਧਰਮ ਅਨੁਸਾਰ ਇਸ ਨੂੰ ਪੱਥਰ ਮਾਰ-ਮਾਰ ਕੇ ਮਾਰਨ ਦਾ ਹੁਕਮ ਹੈ। ਤੁਸੀ ਕੀ ਹੁਕਮ ਦੇਂਦੇ ਹੋ ? ਇਹ ਹਜ਼ਰਤ ਈਸਾ ਪਾਸ ਕਿਉਂ ਆਏ ਸਨ ? ਇਹਨਾਂ ਦੇ ਮਨ ਵਿਚ ਖੋਟ ਸੀ। ਹਜ਼ਰਤ ਦੇ ਸੁੱਚੇ ਤੇ ਪਵਿੱਤਰ ਧਰਮ ਉੱਤੇ ਚੋਟ ਮਾਰਨੀ ਚਾਹੁੰਦੇ ਸਨ। ਜੇ ਹਜ਼ਰਤ ਈਸਾ ਆਪਣੇ ਤਰਸ-ਭਰੇ ਸੁਭਾਅ ਅਨੁਸਾਰ ਇਸ ਔਰਤ ਉੱਤੇ ਦਇਆ ਕਰ ਕੇ ਇਸ ਨੂੰ ਛੱਡ ਦੇਣ ਦੀ ਸਿਫ਼ਾਰਸ਼ ਕਰਨਗੇ, ਤਾਂ ਇਸ ਗੱਲ ਦਾ ਰੌਲਾ ਪਾਵਾਂਗੇ ਕਿ ਇਹ ਤਾਂ ਵਿਭਚਾਰ ਦੀ ਹੱਲਾ-ਸ਼ੇਰੀ ਦੇ ਰਹੇ ਹਨ। ਜੇ ਇਸ ਜ਼ਨਾਨੀ ਨੂੰ ਪੱਥਰਾਂ ਨਾਲ ਮਾਰ ਦੇਣ ਦੀ ਸਲਾਹ ਦੇਣਗੇ, ਤਾਂ ਆਖਾਂਗੇ—ਵੇਖੋ ਕਿਤਨਾ ਨਿਰਦਈ ਮਨੁੱਖ ਹੈ ਜੋ ਇਕ ਅਬਲਾ ਉੱਤੇ ਤਰਸ ਨਹੀਂ ਕਰ ਸਕਿਆ।

ਆਪਣੇ ਦੇਸ ਦੇ ਮਹਾਂ ਪੁਰਖਾਂ ਦਾ ਜੀਵਨ ਪੜ੍ਹ ਕੇ ਵੇਖੋ। ਇੱਥੇ ਭੀ ਉਹੀ ਕਹਾਣੀ ਮਿਲੇਗੀ। ਸ੍ਰੀ ਕ੍ਰਿਸ਼ਨ ਜੀ ਨੇ ਆ ਕੇ ਆਖਿਆ :

**ਵਿਦਯਾ-ਵਿਨਯ-ਸੰਪੰਨੇ ਬ੍ਰਾਹਮਣੇ ਗਵਿ ਹਸਤਿਨਿ।**
**ਸ਼ੁਨਿ ਚੈਵ ਸ਼੍ਵਪਾਕੇ ਚ, ਪੰਡਿਤਾਹ ਸਮ-ਦਰਸ਼ਿਨਹ।**

ਭਾਵ : ਜਿਨ੍ਹਾਂ ਲੋਕਾਂ ਨੂੰ ਗਿਆਨ ਦਾ ਚਾਨਣ ਮਿਲ ਗਿਆ ਹੈ, ਉਹਨਾਂ ਨੂੰ ਇਕ ਵਿਦਵਾਨ ਬ੍ਰਾਹਮਣ ਵਿਚ, ਗਾਂ ਵਿਚ, ਹਾਥੀ ਵਿਚ, ਕੁੱਤੇ ਵਿਚ ਤੇ ਇਕ ਸ਼ੂਦਰ ਵਿਚ ਇੱਕੋ ਹੀ ਜੋਤਿ ਦਿਸਦੀ ਹੈ।

ਇਹ ਇਕ ਬੜੀ ਭਾਰੀ ਸੱਟ ਸੀ ਉਹਨਾਂ ਲੋਕਾਂ ਦੇ ਬਣੇ ਭਰਮ-ਭਾ ਉੱਤੇ, ਜੋ ਆਪਣੇ ਆਪ ਨੂੰ ਬ੍ਰਹਮਾ ਦੇ ਮੂੰਹ ਵਿਚੋਂ ਜੰਮੇ ਹੋਏ ਅਖਵਾ ਰਹੇ ਸਨ, ਜਿਨ੍ਹਾਂ ਨੂੰ ਦੇਵਤਾ ਸਮਝ ਕੇ ਪੂਜਿਆ ਜਾ ਰਿਹਾ ਸੀ, ਜਿਨ੍ਹਾਂ ਦੇ ਦਰ 'ਤੇ ਮੱਸਿਆ ਸੰਗਰਾਂਦ ਤੇ ਦਿਨ-ਦਿਹਾਰ ਨੂੰ ਮਾਇਆ ਦੇ ਢੇਰ ਲੱਗ ਜਾਂਦੇ ਸਨ। ਆਪਣੀਆਂ ਬਣੀਆਂ ਹੋਈਆਂ ਮੌਜਾਂ ਨੂੰ ਕੌਣ ਹੱਥੋਂ ਜਾਣ ਦੇਂਦਾ ਹੈ ? ਇਹ ਕੁਦਰਤੀ ਗੱਲ ਸੀ ਕਿ ਉਹ ਭੀ ਹੱਥ ਪੈਰ ਮਾਰਦੇ। ਪਰ, ਜਿਸ ਮਹਾਂ ਪੁਰਖ ਦੇ ਪਰਮ ਉੱਚੇ ਜੀਵਨ ਦੀ ਦੁਹਾਈ ਫਿਰੀ ਹੋਈ ਸੀ, ਜਿਸ ਨੇ ਪੈਰਾਂ ਹੇਠ ਦਲੇ ਜਾਂਦੇ ਰੱਬ ਦੇ ਬੰਦਿਆਂ ਨਾਲ ਗੂੜ੍ਹੀ ਸਾਂਝ ਪਾ ਲਈ ਹੋਈ ਸੀ, ਉਸ ਦੇ ਸਾਹਮਣੇ ਖੁਲ੍ਹਮ-ਖੁਲ੍ਹਾ ਅੜਿਆ ਨਹੀਂ ਜਾ ਸਕਦਾ ਸੀ। ਉਸ ਉੱਤੇ ਗੁੱਝੇ ਵਾਰ ਕੀਤੇ ਗਏ, ਜਿਨ੍ਹਾਂ ਦਾ ਅਸਰ ਸਹਿਜੇ ਸਹਿਜੇ ਲੰਮੇ ਸਮੇ ਵਿਚ ਹੋਣ ਦੀ ਆਸ ਰੱਖੀ ਗਈ। ਉਸ ਮਹਾਂ ਪੁਰਖ ਦੇ ਗੁਣ ਭੀ ਗਾਏ ਗਏ, ਪਰ ਇਹ ਭੀ ਲਿਖ ਦਿੱਤਾ ਗਿਆ ਕਿ ਉਹ ਸੋਲ੍ਹਾਂ ਹਜ਼ਾਰ ਗੋਪੀਆਂ

ਨਾਲ ਨਾਚ-ਕਲੋਲ ਕਰਿਆ ਕਰਦਾ ਸੀ। ਜਿਹੜਾ ਮਹਾਂ ਪੁਰਖ ਜਗਤ ਵਿਚੋਂ ਧਰਮ ਵਲੋਂ ਗਿਲਾਨੀ ਹਟਾਣ ਆਇਆ ਸੀ, ਉਸ ਨੂੰ ਇਹਨਾਂ ਕਲੋਲਾਂ ਵਿਚ ਹੀ ਰੁੱਝਾ ਵਿਖਾ ਦਿੱਤਾ ਗਿਆ। ਕੀ ਗੋਕਲ ਵਰਗੇ ਨਿੱਕੇ ਜਿਹੇ ਪਿੰਡ ਵਿਚ ਇਤਨੀ ਵੱਸੋਂ ਹੋ ਭੀ ਸਕਦੀ ਸੀ ਕਿ ਮਨੁੱਖ, ਬੱਚੇ ਤੇ ਬਿਰਧ ਔਰਤਾਂ ਕੱਢ ਕੇ ਸੋਲ੍ਹਾਂ ਹਜ਼ਾਰ ਜੁਆਨ ਕੁੜੀਆਂ ਦੀ ਗਿਣਤੀ ਹੋ ਸਕਦੀ ? ਪਰ ਚੋਟ ਚਲਾਣ ਵਾਲਿਆਂ ਨੂੰ ਇਹ ਯਕੀਨ ਸੀ ਕਿ ਆਮ ਲੋਕ ਪੁਰਾਣੀ ਲਿਖੀ ਹੋਈ ਗੱਲ ਨੂੰ ਜ਼ਰੂਰ ਠੀਕ ਮੰਨੀ ਜਾਣਗੇ। ਇਸ ਦਾ ਇਕ ਅਸਰ ਜ਼ਰੂਰ ਹੋ ਜਾਏਗਾ; ਜਾਂ ਤਾਂ ਮਹਾਂ ਪੁਰਖ ਦਾ ਪਿਆਰ-ਸਤਿਕਾਰ ਲੋਕਾਂ ਦੇ ਦਿਲਾਂ ਵਿਚੋਂ ਉੱਡ ਜਾਏਗਾ, ਜਾਂ ਲੋਕ ਉਸ ਦੀਆਂ ਇਹਨਾਂ ਨਿਰਤਕਾਰੀਆਂ ਵਿਚ ਹੀ ਰੁੱਝ ਜਾਣਗੇ ਤੇ ਜਿਹੜਾ ਹੋਕਾ ਉਹ ਦੇਣ ਆਇਆ ਸੀ ਉਹ ਵਿਸਰ ਜਾਏਗਾ।

ਆਖ਼ਰ ਕੀ ਹੋਇਆ ? ਕੁਨਾਲੀ ਨਾਲ ਉਸ ਚੰਦ ਨੂੰ ਕੋਈ ਲੁਕਾ ਤਾਂ ਨਾ ਸਕਿਆ, ਪਰ ਜੋ ਸਨੇਹਾ ਲੈ ਕੇ ਉਹ ਆਇਆ ਸੀ, ਉਸ ਦਾ ਕਿਸੇ ਨੂੰ ਚਿੱਤ-ਚੇਤਾ ਭੀ ਨਾ ਰਿਹਾ।

ਸ੍ਰੀ ਰਾਮ ਚੰਦਰ ਜੀ ਦੇ 'ਰਾਮ-ਰਾਜ' ਦੇ ਅਜੇ ਤਕ ਗੁਣ ਗਾਏ ਜਾ ਰਹੇ ਹਨ। ਭਾਵੇਂ ਸ਼ੰਬੂਕ ਦੀ ਘਟਨਾ ਦੱਸਦੀ ਹੈ ਕਿ ਜਦ ਕਦੇ ਭੀ ਜਾਤਿ-ਅਭਿਮਾਨੀਆਂ ਨੂੰ ਮੌਕਾ ਲੱਭਾ, ਉਹਨਾਂ ਗ਼ਰੀਬ ਸ਼ੂਦਰਾਂ ਨੂੰ ਲਤਾੜਨ ਵਿਚ ਘੱਟ ਨਹੀਂ ਗੁਜ਼ਾਰੀ। ਪਰ ਭੀਲਣੀ ਤੋਂ ਬੇਰ ਖਾਣ ਦੀ ਸਾਖੀ ਦੱਸਦੀ ਹੈ ਕਿ ਇਹ ਮਹਾਂ ਪੁਰਖ ਭੀ ਨੀਵਿਆਂ ਗ਼ਰੀਬਾਂ ਦੀ ਬਾਂਹ ਫੜਨ ਆਏ ਸਨ। ਜਾਤਿ-ਅਭਿਮਾਨੀਆਂ ਨੂੰ ਇਹ ਗੱਲ ਪਸੰਦ ਨਹੀਂ ਆ ਸਕਦੀ ਸੀ। ਪਰ ਇੱਥੇ ਭੀ ਸਾਹਮਣੇ ਕੌਣ ਅੜੇ ? ਲੁਕਵੇਂ ਵਾਰ ਹੀ ਕੀਤੇ ਗਏ। ਉਹ ਵਾਰ ਇਸ ਮਹਾਂ ਪੁਰਖ ਦੀ ਭੀ ਸੋਭਾ ਨੂੰ ਕੋਈ ਦਾਗ਼ ਤਾਂ ਨਾ ਲਗਾ ਸਕੇ, ਪਰ ਇਸ ਦਾ ਭੀ ਆਦਰਸ਼ ਗੁੰਮ ਕਰ ਦਿੱਤਾ ਗਿਆ। ਲੋਕਾਂ ਨੂੰ ਨਿਰਾ ਰਾਵਨ-ਜੁੱਧ ਵਿਚ ਹੀ ਪਰਚਾ ਲਿਆ ਗਿਆ। ਉਹ ਵਾਰ ਕਿਹੜੇ ਸਨ ? ਸੁਗ੍ਰੀਵ ਦੀ ਸਹਾਇਤਾ ਕਰਨ ਵੇਲੇ ਬਾਲੀ ਨੂੰ ਲੁਕ ਕੇ ਤੀਰ ਮਾਰਨਾ, ਇਕ (ਰਾਕਸ਼) ਜ਼ਨਾਨੀ 'ਤੇ ਵਾਰ ਕਰਨਾ, ਇਹ ਜਾਣਦੇ ਹੋਇਆਂ ਭੀ ਕਿ ਸੀਤਾ ਜੀ ਪੂਰਨ ਪਤਿਬ੍ਰਤਾ ਧਰਮ ਵਿਚ ਕਾਇਮ ਹਨ, ਉਹਨਾਂ ਨੂੰ ਘਰੋਂ ਕੱਢ ਦੇਣਾ—ਇਹ ਐਸੀਆਂ ਗੱਲਾਂ ਸਨ ਕਿ ਘਾੜਤ ਘੜਨ ਵਾਲਿਆਂ ਨੂੰ ਪੱਕੀ ਆਸ ਸੀ ਜੁ ਇਹ ਆਪਣਾ ਅਸਰ ਜ਼ਰੂਰ ਕਰਨਗੀਆਂ। ਇਕ ਵਿਦਵਾਨ ਕਵੀ ਭਵਭੂਤੀ ਨੇ ਸੰਸਕ੍ਰਿਤ ਦੇ ਨਾਟਕ 'ਉੱਤਰ ਰਾਮ-ਚਰਿਤ' ਵਿਚ ਲਵ ਤੇ ਕੁਸ਼ ਦੇ ਮੂੰਹੋਂ ਇਹ ਦੂਸ਼ਣ ਸ੍ਰੀ ਰਾਮ ਚੰਦਰ ਜੀ ਉੱਤੇ ਲਵਾ ਭੀ

ਦਿੱਤੇ। ਪਰ ਸੰਸਕ੍ਰਿਤ ਬੋਲੀ ਮਰ ਚੁਕੀ ਸੀ। ਲੱਖਾਂ ਵਿਚੋਂ ਕੋਈ ਇਕ ਪੜ੍ਹਦਾ ਹੈ, ਉਹ ਭੀ ਜ਼ਰੂਰੀ ਨਹੀਂ ਕਿ ਇਸ ਨਾਟਕ ਨੂੰ ਪੜ੍ਹੇ। ਇਹਨਾਂ ਗੁੱਝੀਆਂ ਚੋਟਾਂ ਦੇ ਹੁੰਦਿਆਂ ਉਹ ਮਹਾਂ ਪੁਰਖ ਸੂਰਜ ਵਾਂਗ ਚਮਕ ਰਿਹਾ ਹੈ। ਪਰ ਨੀਵਿਆਂ ਨਾਲ ਪਿਆਰ ਦੇ ਪਾਏ ਹੋਏ ਪੂਰਨੇ ? ਉਹ ਮੁੜ ਸਿਮ੍ਰਿਤੀਆਂ ਦੀ ਤਾਲੀਮ ਹੇਠ ਲੁਕ ਗਏ।

ਸਤਿਗੁਰੂ ਨਾਨਕ ਦੇਵ ਜੀ ਆਏ। ਉਹਨਾਂ ਨੇ ਭੀ ਨੀਵਿਆਂ ਗ਼ਰੀਬਾਂ ਨਾਲ ਪਿਆਰ ਕੀਤਾ, ਤੇ ਆਖਿਆ :

**ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ।**
**ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ।**
**ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ।੪।੩।**

*—ਸਿਰੀ ਰਾਗੁ ਮ: ੧, ਪੰਨਾ ੧੫*

ਸੋ, ਗੁਰੂ ਨਾਨਕ ਪਾਤਿਸ਼ਾਹ ਦੇ ਆਉਣ 'ਤੇ ਭੀ ਜਾਤਿ-ਅਭਿਮਾਨੀਆਂ ਨੂੰ ਮੁੜ ਉਹੀ ਪੀੜ। ਮੁੜ ਉਹੀ ਸੱਦ ਆ ਰਹੀ ਹੈ :

**ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ......।੧।**
**ਬ੍ਰਹਮੁ ਬਿੰਦ ਤੇ ਸਭ ਓਪਤਿ ਹੋਈ।੨।੧।** *—ਭੈਰਉ ਮ: ੩, ਪੰਨਾ ੧੧੨੮*

**ਏਕੈ ਨੈਨ ਏਕੈ ਕਾਨ, ਏਕੈ ਦੇਹ ਏਕੈ ਬਾਨਿ,**
**ਖ਼ਾਕ ਬਾਦ ਆਤਸ਼ ਔ ਆਬ ਕੋ ਰਲਾਉ ਹੈ।** *—ਪਾ: ੧੦*

ਸੰਨ ੧੪੬੯ ਤੋਂ ਲੈ ਕੇ ੧੭੦੮ ਤਕ ਤਕਰੀਬਨ ਦੋ ਸੌ ਚਾਲੀ ਸਾਲ ਇਹੀ ਗੁੰਜਾਰ ਸਾਰੇ ਭਾਰਤ ਵਿਚ ਪੈਂਦੀ ਰਹੀ। ਸਦੀਆਂ ਦੀਆਂ ਬਣੀਆਂ ਹੋਈਆਂ ਉਹ ਗੱਦੀਆਂ ਹਿੱਲ ਗਈਆਂ, ਜਿੱਥੇ ਵਿਚਾਰੇ ਸ਼ੂਦਰ ਨੱਕ ਰਗੜਦੇ ਤੁਰੇ ਆ ਰਹੇ ਸਨ। ਭਲਾ ਇਹਨਾਂ ਗੱਦੀਆਂ ਵਾਲੇ ਕਿਵੇਂ ਚੁਪ ਰਹਿ ਸਕਦੇ ਸਨ ? ਅਕਬਰ ਪਾਸ ਅਪੜੇ ਕਿ ਗੁਰੂ ਅਮਰਦਾਸ ਸ਼ੰਕਰ-ਵਰਨ ਕਰੀ ਜਾ ਰਿਹਾ ਹੈ। ਗੁਰੂ ਗ੍ਰੰਥ ਸਾਹਿਬ ਦੇ ਵਿਰੁੱਧ ਭੜਕਾਣ ਦੀ ਕੋਸ਼ਸ਼ ਕੀਤੀ, ਚੰਦੂ ਦੀ ਰਾਹੀਂ ਜਹਾਂਗੀਰ ਦੇ ਕੰਨ ਭਰੇ ਤੇ ਠੰਢ ਦੇ ਸੋਮੇ ਗੁਰੂ ਅਰਜਨ ਪਾਤਿਸ਼ਾਹ ਨੂੰ ਅਕਹਿ ਤਸੀਹੇ ਦਿਵਾਏ, ਗੁਰੂ ਹਰਿਗੋਬਿੰਦ ਸਾਹਿਬ ਨੂੰ ਬੰਦੀਖ਼ਾਨੇ ਪੁਆਇਆ, ਬਾਲਾ-ਗੁਰੂ ਉੱਤੇ ਮਖ਼ੌਲ ਉਡਾਣ ਦੇ ਜਤਨ ਕੀਤੇ, ਗੁਰੂ ਤੇਗ਼ ਬਹਾਦਰ ਜੀ ਦੇ ਦਰਬਾਰ ਨੂੰ ਚੋਰਾਂ ਤੇ ਡਾਕੂਆਂ ਦਾ ਅੱਡਾ ਆਖ ਆਖ ਕੇ ਔਰੰਗਜ਼ੇਬ ਦੇ ਕੰਨ ਭਰੇ ਤੇ ਸ਼ਹੀਦ ਕਰਾਇਆ। ਪਹਾੜੀ ਰਾਜਿਆਂ ਨੂੰ ਅਨੰਦਪੁਰ 'ਤੇ ਲਿਆ ਚੜ੍ਹਾਇਆ। ਜਦੋਂ

ਇਹਨਾਂ ਦੀ ਪੇਸ਼ ਨਾ ਗਈ ਤਾਂ ਸ਼ਾਹੀ ਫ਼ੌਜ ਦੀ ਮਦਦ ਹਾਸਲ ਕੀਤੀ, ਦਸਮ ਪਾਤਿਸ਼ਾਹ ਜੀ ਦੇ ਪਿਛੋਂ ਭੀ ਸਿੰਘਾਂ ਨੂੰ ਚੁਣ ਚੁਣ ਕੇ ਮੁਕਾਣ ਵਿਚ ਹੱਥ ਵਟਾਇਆ। ਗੱਲ ਕੀ, ਇਹਨਾਂ ਆਪਣੇ ਵਲੋਂ ਪੂਰੀ ਵਾਹ ਲਾ ਦਿੱਤੀ। ਗੇਂਦ ਨੂੰ ਜਿਤਨੇ ਵਧੀਕ ਜ਼ੋਰ ਨਾਲ ਭੁੰਵੇ ਪਟਕਾਈਏ, ਉਤਨਾ ਹੀ ਵਧੀਕ ਉੱਚਾ ਇਹ ਉਭਰਦਾ ਹੈ। ਇਹੀ ਹਾਲਤ ਵੇਖੀ ਇਹਨਾਂ ਖ਼ਾਲਸੇ ਦੀ ਤੇ ਖ਼ਾਲਸੇ ਦੇ ਗੁਰੂ ਦੀ। ਸਗੋਂ ਸੂਰਮੇ ਮਰਦਾਂ ਨੇ ਇਹਨਾਂ ਦੇ ਹਮਾਇਤੀ ਜਰਵਾਣਿਆਂ ਨੂੰ ਭੀ ਦਲੇਰ ਹੋ ਕੇ ਆਖਿਆ :

**ਗਰੀਬਾ ਉਪਰਿ ਜਿ ਖਿੰਜੈ ਦਾੜੀ।**
**ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ।੧।੧੬੭।**

*—ਗਉੜੀ ਮ: ੫, ਪੰਨਾ ੧੯੯*

**ਜਬੈ ਬਾਣ ਲਾਗੈ। ਤਬੈ ਰੋਸੁ ਜਾਗੈ।** *—ਪਾ: ੧੦*

ਤਲਵਾਰਾਂ ਬੰਦੂਕਾਂ ਵਾਲੀ ਚੋਟ ਕਾਰਗਰ ਨ ਹੋਈ। ਗੁੱਝੀਆਂ ਚੋਟਾਂ ਦੀ ਲੋੜ ਜਾਪੀ। ਉਹ ਚੋਟ ਇਤਿਹਾਸ ਦੀ ਰਾਹੀਂ ਵੱਜੀ। ਇਸ ਵਿਚ ਕੋਈ ਸ਼ੱਕ ਨਹੀਂ ਕਿ ਗੁਰ-ਇਤਿਹਾਸ ਲਿਖਣ ਵਾਲੇ ਗੁਰ-ਸਿੱਖ ਹੀ ਸਨ, ਪਰ ਕਰਤਾਰ ਜਾਣੇ ਕਿਵੇਂ ਤੇ ਕੀ ਹੋਇਆ ? ਇਤਿਹਾਸ ਆਖਦਾ ਹੈ—ਗੁਰੂ ਨਾਨਕ ਨੇ ਜਨੇਊ ਪਾਇਆ, ਆਪਣੇ ਮਾਪਿਆਂ ਦਾ ਸਰਾਧ ਕਰਾਇਆ। ਪਰ ਗੁਰੂ ਆਖਦਾ ਹੈ :

**ਦਇਆ ਕਪਾਹ, ਸੰਤੋਖੁ ਸੂਤੁ, ਜਤੁ ਗੰਢੀ ਸਤੁ ਵਟੁ।**
**ਏਹੁ ਜਨੇਊ ਜੀਅ ਕਾ, ਹਈ ਤ ਪਾਡੇ ਘਤੁ।੧।੧੫।**

*—ਵਾਰ ਆਸਾ, ਸਲੋਕੁ ਮ: ੧, ਪੰਨਾ ੪੭੧*

**ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ।੧।੧੭।**

*—ਵਾਰ ਆਸਾ, ਸਲੋਕੁ ਮ: ੧, ਪੰਨਾ ੪੭੨*

ਇਤਿਹਾਸ ਆਖਦਾ ਹੈ—ਗੁਰੂ ਅਮਰਦਾਸ ਜੀ ਨੇ ਬੀਬੀ ਭਾਨੀ ਜੀ ਨੂੰ ਆਪਣੀ ਮਰਜ਼ੀ ਦੇ ਵਿਰੁੱਧ ਵਰ ਦਿੱਤਾ ਕਿ ਗੁਰਿਆਈ ਤੇਰੇ ਘਰ ਵਿਚ ਰਹੇਗੀ, ਪਰ ਨਾਲ ਹੀ ਆਖਿਆ ਕਿ ਕਸ਼ਟ ਬੜੇ ਆਉਣਗੇ। ਇਤਿਹਾਸ ਆਖਦਾ ਹੈ ਕਿ ਜੇ ਇਹ ਵਰ ਵਾਲੀ ਘਟਨਾ ਨਾ ਹੁੰਦੀ ਤਾਂ ਸਿੱਖ ਧਰਮ ਸਾਰੇ ਦੇਸ ਵਿਚ ਚਮਕਦਾ। ਇਤਿਹਾਸ ਆਖਦਾ ਹੈ ਕਿ ਗੁਰੂ ਅਮਰਦਾਸ ਜੀ ਦਾ ਘਰ ਦਾ ਪ੍ਰੋਹਤ ਭੀ ਸੀ ਜਿਸ ਦਾ ਨਾਂ ਸੀ ਕੇਸ਼ੋਦਾਸ, ਤੇ ਕੇਸ਼ੋਦਾਸ ਨੇ ਹੀ ਉਹਨਾਂ ਦੇ ਜੋਤੀ-ਜੋਤਿ ਸਮਾਣ 'ਤੇ ਉਹਨਾਂ ਦੀ 'ਕਿਰਿਆ' ਕੀਤੀ ਸੀ।

ਇਹ ਕੀ ਹਨ ? ਇਹ ਹਨ ਗੁੱਝੀਆਂ ਚੋਟਾਂ ਉਸ ਗੁਰੂ ਉੱਤੇ, ਜਿਸ ਨੇ ਜਾਤਿ-ਪਾਤ ਦੇ ਵਿਤਕਰੇ ਨੂੰ ਜੜ੍ਹੋਂ ਪੁਟਣ ਵਾਸਤੇ ਖ਼ਾਸ ਜ਼ੋਰ ਲਾਇਆ ਸੀ। ਕੀ ਇਹਨਾਂ ਚੋਟਾਂ ਨੂੰ ਇਸ ਵਾਸਤੇ ਠੀਕ ਮੰਨ ਲਿਆ ਜਾਏ ਕਿ ਕੋਈ ਧਿਰ ਲਿਖ ਕੇ ਰੱਖ ਗਈ ਹੋਈ ਹੈ ? ਮੈਂ ਇੱਥੇ ਇਸ ਦਾ ਵਿਸਥਾਰ ਨਹੀਂ ਕਰਦਾ। ਪੁਸਤਕ *ਸਰਬੱਤ ਦਾ ਭਲਾ* ਵਿਚ ਪੜ੍ਹੋ ਮੇਰਾ ਮਜ਼ਮੂਨ 'ਘਰ ਵਿਚ ਹੀ ਗੁਰਿਆਈ।' ਕੀ ਗੁਰੂ ਅਮਰਦਾਸ ਜੀ ਨੂੰ ਗੁਰੂ ਨਾਨਕ ਪਾਤਿਸ਼ਾਹ ਤੇ ਗੁਰੂ ਅੰਗਦ ਸਾਹਿਬ ਉੱਤੇ ਪੂਰਨ ਸਿਦਕ ਨਹੀਂ ਸੀ ਕਿ ਉਹਨਾਂ ਨੂੰ ਕਿਸੇ ਪ੍ਰੋਹਤ ਦੀ ਲੋੜ ਪਈ ? ਕੀ ਇਹ ਪ੍ਰੋਹਤ-ਪੁਣਾ ਠੀਕ ਮੰਨ ਕੇ ਅਸੀ ਆਪਣੇ ਸਤਿਗੁਰੂ ਦੀ ਨਿਰਾਦਰੀ ਨਹੀਂ ਕਰ ਰਹੇ ? ਕੀ ਸਤਿਗੁਰੂ ਅਮਰਦਾਸ ਜੀ 'ਕਿਰਿਆ' ਵਾਸਤੇ ਹੁਕਮ ਦੇ ਗਏ ਸਨ ? ਇਹ ਇਕ ਲੰਮਾ ਮਜ਼ਮੂਨ ਹੈ। ਇੱਥੇ ਇਸ ਨੂੰ ਲਿਖਿਆ ਨਹੀਂ ਜਾ ਸਕਦਾ। ਪੜ੍ਹੋ ਮੇਰਾ *ਸੱਦ ਸਟੀਕ*। ਪਰ ਇਹ ਤਾਂ ਸੋਚੋ ਕਿ ਕੀ ਗੁਰੂ ਅਮਰਦਾਸ ਜੀ ਨੂੰ 'ਕਿਰਿਆ' ਦੀ ਆਗਿਆ ਕਰਨ ਵੇਲੇ ਗੁਰੂ ਨਾਨਕ ਦੇਵ ਜੀ ਦਾ ਹੇਠ-ਲਿਖਿਆ ਸ਼ਬਦ ਵਿਸਰ ਗਿਆ ਹੋਇਆ ਸੀ :

**ਦੀਵਾ ਮੇਰਾ ਏਕੁ ਨਾਮੁ, ਦੁਖੁ ਵਿਚਿ ਪਾਇਆ ਤੇਲੁ।**
**ਉਨਿ ਚਾਨਣਿ ਓਹੁ ਸੋਖਿਆ, ਚੂਕਾ ਜਮ ਸਿਉ ਮੇਲੁ।੧।**

... ... ... ... ... ...

**ਪਿੰਡੁ ਪਤਲਿ ਮੇਰੀ ਕੇਸਉ, ਕਿਰਿਆ ਸਚੁ ਨਾਮੁ ਕਰਤਾਰੁ।**
**ਐਥੈ ਓਥੈ ਆਗੈ ਪਾਛੈ, ਏਹੁ ਮੇਰਾ ਆਧਾਰੁ।੨।੩੨।**

*—ਆਸਾ ਮ: ੧, ਪੰਨਾ ੩੫੮*

ਅਸਾਡਾ ਇਤਿਹਾਸ ਆਖਦਾ ਹੈ ਕਿ ਗੁਰੂ ਅਰਜਨ ਸਾਹਿਬ ਚੰਦੂ ਤੋਂ ਆਗਿਆ ਲੈ ਕੇ ਆਪ ਦਰਿਆ ਰਾਵੀ 'ਤੇ ਇਸ਼ਨਾਨ ਕਰਨ ਗਏ ਸਨ ਤੇ ਚੁੱਭੀ ਲਾ ਕੇ ਮੁੜ ਬਾਹਰ ਨਾ ਨਿਕਲੇ। ਕੀ ਇਹ ਆਤਮਘਾਤ ਨਾ ਬਣ ਗਿਆ ?

ਇਤਿਹਾਸ ਆਖਦਾ ਹੈ, ਜਿੱਥੇ ਸ੍ਰੀ ਅੰਮ੍ਰਿਤਸਰ ਵਿਚ 'ਅੰਮ੍ਰਿਤ ਸਰੋਵਰ' ਹੈ, ਇੱਥੇ ਸਤਜੁਗ ਵਿਚ ਦੇਵਤਿਆਂ ਨੇ ਜੱਗ ਕੀਤਾ ਸੀ, ੬੮ ਹਿੰਦੂ ਤੀਰਥਾਂ ਦਾ ਜਲ ਲਿਆਂਦਾ ਸੀ। ਇੱਥੇ ਇਕ ਕੋੜ੍ਹੀ ਦਾ ਕੋੜ੍ਹ ਦੂਰ ਹੋਇਆ ਸੀ ਤੇ ਜਦੋਂ ਗੁਰੂ ਰਾਮਦਾਸ ਜੀ ਨੂੰ ਇਸ ਪਵਿੱਤਰ ਅਸਥਾਨ ਦਾ ਪਤਾ ਲੱਗਾ ਤਾਂ ਉਹਨਾਂ ਇੱਥੇ ਸਰੋਵਰ ਤਿਆਰ ਕਰ ਦਿੱਤਾ। ਸਦਕੇ ਜਾਈਏ ਇਸ ਸ਼ਰਧਾ ਤੋਂ। ਇਸ ਇਤਿਹਾਸ ਅਨੁਸਾਰ ਤਾਂ ਇਹ ਥਾਂ ਪਹਿਲਾਂ ਹੀ ਪਵਿੱਤਰ ਸੀ, ਇੱਥੇ ੬੮ ਹਿੰਦੂ-

ਤੀਰਥਾਂ ਦਾ ਅੰਮ੍ਰਿਤ ਆਇਆ ਸੀ, ਤਾਹੀਏਂ ਉਹ ਕੋੜ੍ਹੀ ਰਾਜ਼ੀ ਹੋ ਸਕਿਆ। ਗੁਰੂ ਰਾਮਦਾਸ ਜੀ ਨੂੰ ਤਾਂ ਇਹ ਭਾਗਾਂ ਵਾਲਾ ਥਾਂ ਸਬੱਬ ਨਾਲ ਲੱਭ ਪਿਆ। ਬੱਸ, ਕੀ ਇਹੀ ਹੈ ਸਾਡੀ ਸ਼ਰਧਾ ਇਸ ਮਹਾਂ ਵਾਕ ਉੱਤੇ ਕਿ:

**ਧੰਨੁ ਸੁ ਦੇਸੁ ਜਹਾ ਤੂੰ ਵਸਿਆ,**
**ਮੇਰੇ ਸਜਣ ਮੀਤ ਮੁਰਾਰੇ ਜੀਉ ।੨।** *—ਮਾਝ ਮ: ੫, ਪੰਨਾ ੯੬*

**ਜਿਥੈ ਜਾਇ ਬਹੈ ਮੇਰਾ ਸਤਿਗੁਰੂ,**
**ਸੋ ਥਾਨੁ ਸੁਹਾਵਾ ਰਾਮ ਰਾਜੇ।** *—ਆਸਾ ਮ: ੪ ਛੰਤ, ਪੰਨਾ ੪੫੦*

ਅਸਾਡਾ ਇਤਿਹਾਸ ਆਖਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਦੇਵੀ ਪੂਜੀ ਸੀ। ਕੀ ਇਹ ਮੰਨ ਲਈਏ ਕਿ ਇਹ ਗੱਲ ਠੀਕ ਹੈ? ਤਾਂ ਫਿਰ ਇਸੇ ਪਾਤਿਸ਼ਾਹ ਦੇ ਇਸ ਮਹਾਂ ਵਾਕ ਨੂੰ ਪੜ੍ਹਨ ਦਾ ਕੀ ਲਾਭ ਕਿ:

**'ਜਾਗਤ ਜੋਤਿ ਜਪੈ ਨਿਸਿ ਬਾਸਰੁ,**
**ਏਕ ਬਿਨਾ ਮਨਿ ਨੈਕ ਨ ਆਨੈ।** *—ਪਾ: ੧੦*

ਹੋਰ ਦੁਨੀਆ ਦੇ ਇਕ ਦੋ 'ਵਿਦਵਾਨ' ਤੇ 'ਨਿਰਪਖ' ਇਤਿਹਾਸਕਾਰ ਲਿਖ ਗਏ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਬਹਾਦਰ ਸ਼ਾਹ ਬਾਦਸ਼ਾਹ ਦੀ ਨੌਕਰੀ ਕਰ ਲਈ ਸੀ। ਕੀ ਇਹ ਭੀ ਠੀਕ ਹੀ ਮੰਨ ਲਈਏ? ਦੋਖੀਆਂ ਨੇ ਤਾਂ ਇਹ ਸ਼ੋਸ਼ੇ ਛੱਡਣੇ ਹੀ ਸਨ, ਕਿਉਂਕਿ ਅਜਿਹੀਆਂ ਗੁੱਝੀਆਂ ਚੋਟਾਂ ਨਾਲ ਉਹ ਕਾਮਯਾਬ ਹੋਣ ਦੀ ਆਸ ਰੱਖਦੇ ਹਨ। ਪਰ ਹਿਰਦੇ ਵਿਚ ਛੁਰੀ ਚਲ ਜਾਂਦੀ ਹੈ ਟਾਵੇਂ ਟਾਵੇਂ ਉਹਨਾਂ ਸਿੱਖ 'ਵਿਦਵਾਨਾਂ' ਦੀਆਂ ਗੱਲਾਂ ਸੁਣ ਕੇ, ਜੋ ਇਹ ਆਖ ਦੇਂਦੇ ਹਨ ਕਿ 'ਨਿਰਪੱਖ' ਇਤਿਹਾਸਕਾਰਾਂ ਨੇ ਕਿਉਂ ਕੋਈ ਝੂਠੀ ਗੱਲ ਲਿਖਣੀ ਸੀ।

ਇਸ ਮਜ਼ਮੂਨ ਵਿਚ ਹੁਣ ਤਕ ਮੈਂ ਅਜ ਦੇ ਸਮੇ ਦੀਆਂ ਪੰਥ-ਬੀਤੀਆਂ ਘਟਨਾਵਾਂ ਤੋਂ ਸ਼ੁਰੂ ਕਰ ਕੇ ਪੁਰਾਣੇ ਗੁਰ-ਇਤਿਹਾਸ ਵਲ ਥੋੜੀ ਜਿਹੀ ਝਾਤੀ ਪੁਆ ਕੇ ਇਹ ਦੱਸਣ ਦਾ ਜਤਨ ਕੀਤਾ ਹੈ ਕਿ ਜੋ ਕੁਝ ਅਸਾਡੇ ਆਪਣੇ ਇਤਿਹਾਸਕਾਰਾਂ ਅਤੇ ਅਨ-ਮਤੀ ਇਤਿਹਾਸਕਾਰਾਂ ਨੇ ਲਿਖਿਆ ਹੈ, ਉਹ ਸਾਰੇ ਦਾ ਸਾਰਾ ਅੱਖਾਂ ਮੀਟ ਕੇ ਮੰਨਿਆ ਨਹੀਂ ਜਾ ਸਕਦਾ। ਪਰ ਇਸ ਦਾ ਇਹ ਭਾਵ ਨਹੀਂ ਹੈ ਕਿ ਮੈਂ ਉਹਨਾਂ ਗੁਰਮੁਖਾਂ ਦੀ ਕੋਈ ਨਿਰਾਦਰੀ ਕਰ ਰਿਹਾ ਹਾਂ, ਜਿਨ੍ਹਾਂ ਨੇ ਇਤਨੀ ਭਾਰੀ ਮਿਹਨਤ ਕਰ ਕੇ ਸਤਿਗੁਰੂ ਜੀ ਦਾ ਜੀਵਨ-ਇਤਿਹਾਸ ਲਿਖਿਆ। ਹਾਂ, ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਜਿੱਥੇ ਇਤਿਹਾਸ ਅਤੇ ਗੁਰਬਾਣੀ ਦੀ ਪਰਸਪਰ ਵਿਰੋਧਤਾ ਪਰਤੱਖ ਦਿੱਸਦੀ ਹੋਵੇ, ਉੱਥੇ

ਗੁਰਬਾਣੀ ਹੀ ਪਰਮ ਪ੍ਰਮਾਣੀਕ ਹੋ ਸਕਦੀ ਹੈ; ਤੇ ਇਕ ਸਿੱਖ ਦੀ ਹੈਸੀਅਤ ਵਿਚ ਸੰਭਲ ਕੇ ਵਿਚਾਰ ਕਰਨੀ ਪਏਗੀ।

ਇਸ ਮਜ਼ਮੂਨ ਦੇ ਸਿਰ-ਲੇਖ ਨੂੰ ਮੈਂ ਅਜੇ ਤਕ ਨਹੀਂ ਛੋੜਿਆ, ਪਰ ਇਹ ਉਪਰਲੀ ਸਾਰੀ ਵਿਚਾਰ ਉਸੇ ਦੀ ਹੀ ਤਿਆਰੀ ਵਾਸਤੇ ਦਿੱਤੀ ਗਈ ਹੈ। ਜਿਵੇਂ ਸਾਡੇ ਆਪਣੇ ਘਰ ਦੇ ਤੇ ਹੋਰਨਾਂ ਦੇ ਇਤਿਹਾਸ ਵਿਚ ਸਤਿਗੁਰੂ ਜੀ ਦੇ ਸੰਬੰਧ ਵਿਚ ਉਪਰ-ਲਿਖੀਆਂ ਅਨਹੋਣੀਆਂ, ਅਸੰਭਵ ਤੇ ਗੁਰਮਤਿ-ਵਿਰੁਧ ਗੱਲਾਂ ਲਿਖੀਆਂ ਮਿਲਦੀਆਂ ਹਨ, ਤਿਵੇਂ ਇਕ ਹੋਰ ਇਤਿਹਾਸਕਾਰ ਸ਼੍ਰੀ ਬੈਨਰਜੀ ਨੇ ਬਗ਼ਦਾਦ ਦੀ ਕਿਸੇ ਸਿਲ ਦਾ ਹਵਾਲਾ ਦੇ ਕੇ ਪੁਸਤਕ *ਐਵੋਲਿਊਸ਼ਨ ਆਫ਼ ਦੀ ਖ਼ਾਲਸਾ* ਵਿਚ ਲਿਖਿਆ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਦਾ ਗੁਰੂ ਇਕ ਮੁਸਲਮਾਨ ਫ਼ਕੀਰ ਸੀ, ਜਿਸ ਦਾ ਨਾਂ ਮੁਰਾਦ ਸੀ। ਇਹ ਫ਼ਕੀਰ ਬਗ਼ਦਾਦ ਦਾ ਰਹਿਣ ਵਾਲਾ ਸੀ, ਪੰਜਾਬ ਵਿਚ ਆ ਕੇ (ਗੁਰੂ) ਨਾਨਕ ਨੂੰ ਮਿਲਿਆ ਸੀ। ਇੱਥੇ ਹੀ ਇਹਨਾਂ ਇਸ ਫ਼ਕੀਰ ਨੂੰ ਆਪਣਾ ਮੁਰਸ਼ਿਦ ਧਾਰਿਆ ਸੀ। ਇਸੇ ਨੂੰ ਮਿਲਣ ਲਈ ਹੀ ਗੁਰੂ ਨਾਨਕ ਦੇਵ ਜੀ ਉਚੇਚੇ ਤੀਜੀ ਉਦਾਸੀ ਵਿਚ ਬਗ਼ਦਾਦ ਗਏ ਸਨ।

ਕਿਉਂ ਜੀ, ਵੇਖ ਲਿਆ ਜੇ ? ਇਹ ਭੀ ਇਕ 'ਨਿਰਪੱਖ' 'ਖੋਜੀ' ਇਤਿਹਾਸਕਾਰ ਹਨ, ਜਿਨ੍ਹਾਂ ਨੇ ਬੜੀ ਹੀ ਮਿਹਨਤ ਕਰ ਕੇ ਦੂਰ-ਦੁਰਾਡੇ ਦੇਸ ਤੋਂ 'ਸੱਚ' ਲੱਭ ਕੇ ਲਿਆਂਦਾ ਹੈ। ਇਸ ਸਜਣ ਨੂੰ ਬੜੀ ਹੀ ਖ਼ੁਸ਼ੀ ਹੋਈ ਹੋਵੇਗੀ ਜਦੋਂ ਉਸ ਨੇ ਇਹ ਖੋਜ ਕੀਤੀ ਹੋਵੇਗੀ! ਇਕ ਤਾਂ ਨਵੀਂ ਖੋਜ! ਬੜੀ ਹ਼ੀ ਅਸਚਰਜ ਨਵੀਂ ਖੋਜ ! ਦੂਜੇ, ਸਿੱਖ ਪੰਥ ਦੇ ਦੀਨ-ਦੁਨੀਆ ਦੇ ਮਾਲਕ ਪਾਤਿਸ਼ਾਹ ਦੀ ਇੱਜ਼ਤ ਤੇ ਸ਼ਾਨ ਉੱਤੇ ਕਾਰੀ ਚੋਟ। ਇਸ ਨੂੰ ਆਖੀਦਾ ਹੈ, 'ਵੈਰੀ ਬਾਤ ਕਰੇ ਅਨਹੋਣੀ'।

ਦੋਖੀਆਂ ਤਾਂ ਭਲਾ ਜਦੋਂ ਭੀ ਦਾਅ ਲੱਗੇ ਕਦੇ ਘਟ ਨਹੀਂ ਗੁਜ਼ਾਰਨੀ, ਪਰ ਮੇਰੇ ਦੰਦ ਜੁੜ ਗਏ ਇਕ ਸਿੱਖ ਪ੍ਰੋਫ਼ੈਸਰ ਦੇ ਮੂੰਹੋਂ ਇਹ ਸੁਣ ਕੇ ਕਿ ਇਸ ਵਿਚ ਕਿਸੇ ਸ਼ੱਕ ਦੀ ਗੁੰਜਾਇਸ਼ ਨਹੀਂ ਹੋ ਸਕਦੀ। ਇਕ ਫ਼ੌਜੀ ਨੇ ਉਥੋਂ ਉਸ ਲਿਖਤ ਦਾ ਫ਼ੋਟੋ ਲਿਆਂਦਾ ਸੀ, ਉਸ ਲਿਖਤ ਦੇ ਆਧਾਰ 'ਤੇ ਇਹ ਗੱਲ ਲੱਭੀ ਹੈ ਕਿ ਗੁਰੂ ਨਾਨਕ ਦਾ ਗੁਰੂ ਮੁਸਲਮਾਨ ਫ਼ਕੀਰ ਮੁਰਾਦ ਸੀ। ਇਸ ਸਿੱਖ ਪ੍ਰੋਫ਼ੈਸਰ ਨੇ ਬੜੇ ਫ਼ਖ਼ਰ, ਮਾਣ ਤੇ ਯਕੀਨ ਨਾਲ ਮੈਨੂੰ ਇਹ 'ਵਿਦਵਤਾ ਭਰੀ ਖੋਜ' ਸੁਣਾਈ। ਇਹ ਸੱਚਾਈ ਸੁਣਾਣ ਵਿਚ ਉਹ ਆਪਣਾ ਹੱਕ ਸਮਝਦਾ ਸੀ, ਕਿਉਂਕਿ ਉਹ ਸਜਣ ਇਕ ਕਾਲਜ ਵਿਚ ਪ੍ਰੋਫ਼ੈਸਰ ਸਨ ਤੇ ਮੈਨੂੰ ਉਹ ਸ਼ਾਇਦ ਖੂਹ ਦੇ ਡੱਡੂ

ਵਾਂਗ ਤੰਗ-ਦਿਲ ਜਾਹਲ ਮਨੁੱਖ ਸਮਝਦੇ ਸਨ।

ਗੁੱਝੇ ਚਲਾਏ ਹੋਏ ਤੀਰਾਂ ਦਾ ਅਸਰ ਕਿਸੇ ਨਾ ਕਿਸੇ 'ਫ਼ਰਾਖ਼-ਦਿਲ ਵਿਦਵਾਨ' ਉੱਤੇ ਪੈ ਹੀ ਜਾਂਦਾ ਹੈ!

ਆਓ, ਹੁਣ ਇਸ ਗੁਰੂ-ਪੁਣੇ ਵਾਲੀ 'ਖੋਜ' ਨੂੰ ਗਹੁ ਨਾਲ ਵਿਚਾਰੀਏ। ਹਿੰਦੂ ਕੌਮ ਵਿਚ ਤਾਂ ਅਸੀ ਕਈ ਘਰਾਣਿਆਂ ਵਿਚ ਵੇਖ ਰਹੇ ਹਾਂ ਕਿ ਇਕ ਪ੍ਰੋਹਤ ਹੁੰਦਾ ਹੈ ਤੇ ਇਕ ਗੁਰੂ ਭੀ ਹੁੰਦਾ ਹੈ। ਇਹ ਪ੍ਰੋਹਤ ਤੇ ਗੁਰੂ ਸਮੇ ਸਮੇ ਆ ਕੇ ਕਾਰ-ਭੇਟ ਲੈ ਜਾਂਦੇ ਹਨ। ਇਹ ਇਕ ਰਸਮ ਜਿਹੀ ਬਣੀ ਹੋਈ ਹੈ। ਮੈਂ ਅਜੇ ਸਿੱਖ ਨਹੀਂ ਸਾਂ ਬਣਿਆ, ਮੇਰੇ ਦੋਵੇਂ ਛੋਟੇ ਭਰਾ ਭੀ ਅਜੇ ਹਿੰਦੂ ਹੀ ਸਨ, ਸਾਡੇ ਘਰ ਭੀ ਕਦੇ ਕਦੇ ਸਾਡਾ ਪ੍ਰੋਹਤ ਆਉਂਦਾ ਸੀ, ਜੋ ਸ਼ਹਿਰ ਗੁਜਰਾਂਵਾਲੇ ਦਾ ਰਹਿਣ ਵਾਲਾ ਸੀ ਤੇ ਕਦੇ ਕਦੇ ਸਾਡਾ ਗੁਰੂ ਭੀ ਆਉਂਦਾ ਸੀ। ਜਦੋਂ ਅਸੀ ਤਿੰਨੇ ਭਰਾ ਸਿੱਖ ਬਣ ਗਏ, ਪ੍ਰੋਹਤ ਜੀ ਤਾਂ ਆਪੇ ਹੀ ਕੰਨੀ ਕਤਰਾ ਗਏ, ਪਰ 'ਗੁਰੂ' ਜੀ ਅਜੇ ਦਰਸ਼ਨ ਦੇਣ ਆ ਹੀ ਗਏ। ਮੇਰੇ ਛੋਟੇ ਭਰਾਵਾਂ ਨੇ ਅਰਜ਼ ਕਰ ਦਿੱਤੀ ਕਿ ਮਹਾਰਾਜ! ਤੁਸਾਂ ਹੁਣ ਖੇਚਲ ਨਾ ਕਰਿਆ ਕਰਨੀ, ਅਸਾਨੂੰ ਸੱਚਾ ਗੁਰੂ ਨਾਨਕ ਪਾਤਿਸ਼ਾਹ ਲੱਭ ਪਿਆ ਹੈ, ਹੁਣ ਸਾਨੂੰ 'ਰਸਮੀ ਗੁਰੂ' ਦੀ ਲੋੜ ਨਹੀਂ ਰਹੀ।

ਅਸਾਂ ਹੁਣ ਪਹਿਲਾਂ ਇਹ ਵੇਖਣਾ ਹੈ ਕਿ ਕੀ ਗੁਰੂ ਨਾਨਕ ਦੇਵ ਜੀ ਨੇ ਭੀ ਕੋਈ 'ਰਸਮੀ ਗੁਰੂ' ਧਾਰਨ ਦੀ ਹੀ ਮਰਯਾਦਾ ਚਲਾਈ ਹੈ। ਜੋ ਮਰਯਾਦਾ ਉਹਨਾਂ ਸਿੱਖ-ਕੌਮ ਵਾਸਤੇ ਚਲਾਈ ਹੈ, ਉਹੀ ਉਹਨਾਂ ਆਪਣੇ 'ਗੁਰੂ' ਮੁਰਾਦ ਬਾਰੇ ਵਰਤੀ ਹੋਵੇਗੀ। ਬਾਣੀ ਵਿਚ ਹੁਕਮ ਹੈ:

**'ਜਉ ਤਉ ਪ੍ਰੇਮ ਖੇਲਣ ਕਾ ਚਾਉ। ਸਿਰੁ ਧਰਿ ਤਲੀ ਗਲੀ ਮੇਰੀ ਆਉ।**
**ਇਤੁ ਮਾਰਗਿ ਪੈਰੁ ਧਰੀਜੈ। ਸਿਰੁ ਦੀਜੈ ਕਾਣਿ ਨ ਕੀਜੈ।੨੦।**

*—ਸਲੋਕ ਵਾਰਾਂ ਤੇ ਵਧੀਕ, ਮ: ੧, ਪੰਨਾ ੧੪੧੨*

**ਪਹਿਲਾ ਮਰਣੁ ਕਬੂਲਿ, ਜੀਵਣ ਕੀ ਛਡਿ ਆਸ।**
**ਹੋਹੁ ਸਭਨਾ ਕੀ ਰੇਣੁਕਾ, ਤਉ ਆਉ ਹਮਾਰੈ ਪਾਸਿ।੧।੨੩।**

*—ਵਾਰ ਮਾਰੂ ਮ: ੫, ਸਲੋਕੁ ਮ: ੫, ਪੰਨਾ ੧੧੦੨*

**ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ। ਗੁਰ ਕੀ ਆਗਿਆ ਮਨ ਮਹਿ ਸਹੈ।...**
**ਮਨੁ ਬੇਚੈ ਸਤਿਗੁਰ ਕੈ ਪਾਸਿ। ਤਿਸੁ ਸੇਵਕ ਕੇ ਕਾਰਜ ਰਾਸਿ।੨।੧੮।**

*—ਗਉੜੀ ਸੁਖਮਨੀ ਮ: ੫, ਪੰਨਾ ੨੮੬*

ਇਸ ਦਾ ਭਾਵ ਇਹ ਹੈ ਕਿ ਸਾਰੇ ਹੀ ਜੀਵਨ ਵਿਚ ਸਿੱਖ ਨੇ ਆਪਣੇ ਮਨ ਦੀ ਮਰਜ਼ੀ ਛੱਡ ਕੇ, ਆਪਣੀ ਚਤਰਾਈ ਸਿਆਣਪ ਛੱਡ ਕੇ, ਜੀਵਨ ਦੇ ਹਰੇਕ ਪਹਿਲੂ ਵਿਚ ਆਪਣੇ ਗੁਰੂ ਦੇ ਦੱਸੇ ਰਾਹ 'ਤੇ ਤੁਰਨਾ ਹੈ:

**ਜੋ ਗੁਰੁ ਦਸੈ ਵਾਟ, ਮੁਰੀਦਾ ਜੋਲੀਐ।** *—ਆਸਾ ਫਰੀਦ ਜੀ, ਪੰਨਾ ੪੮੮*

ਭਾਈ ਗੁਰਦਾਸ ਜੀ ਨੇ ਭੀ ਇਹੀ ਲਿਖਿਆ ਹੈ:

**ਮੁਰਦਾ ਹੋਇ ਮੁਰੀਦੁ, ਨ ਗੱਲੀਂ ਹੋਵਣਾ।੧੮। (੩)**

ਜੇ ਗੁਰੂ ਨਾਨਕ ਦੇਵ ਜੀ ਨੇ ਕਿਸੇ ਫ਼ਕੀਰ ਮੁਰਾਦ ਨੂੰ ਆਪਣਾ ਗੁਰੂ ਧਾਰਿਆ ਹੋਇਆ ਸੀ, ਤਾਂ ਇਸੇ ਹੀ ਮਰਯਾਦਾ ਅਨੁਸਾਰ ਹੋਵੇਗਾ, ਜੋ ਉਹਨਾਂ ਸਾਡੇ ਲਈ ਚਲਾਈ। ਜੀਵਨ ਦੇ ਹਰੇਕ ਪਹਿਲੂ ਵਿਚ ਆਪਣੇ ਗੁਰੂ ਪਾਸੋਂ ਹੀ ਰਾਹ ਸਿੱਖਿਆ ਹੋਵੇਗਾ।

ਜੇ ਮੁਰਾਦ ਗੁਰੂ ਨਾਨਕ ਦੇਵ ਜੀ ਨੂੰ ਪੰਜਾਬ ਵਿਚ ਆ ਕੇ ਮਿਲਿਆ ਸੀ, ਤਾਂ ਉਸ ਵੇਲੇ ਗੁਰੂ ਨਾਨਕ ਸਾਹਿਬ ਦੀ ਕਿਤਨੀ ਕੁ ਉਮਰ ਹੋਵੇਗੀ? ਕੀ ਉਸ ਵੇਲੇ ਸਤਿਗੁਰੂ ਜੀ ਦੀ ਉਮਰ ੭ ਸਾਲ ਤੋਂ ਭੀ ਘੱਟ ਹੋਵੇਗੀ? ੭ ਸਾਲ ਦੀ ਉਮਰ ਵਿਚ ਗੁਰੂ ਨਾਨਕ ਦੇਵ ਜੀ ਪਾਂਧੇ ਪਾਸ ਪੜ੍ਹਨ ਬੈਠੇ ਸਨ, ਤੇ ਉਸ ਨੂੰ ਉਹਨਾਂ ਆਖਿਆ ਸੀ ਕਿ ਬਾਬਾ! ਨਿਰੇ ਦੁਨੀਆ ਦੇ ਲੇਖੇ ਹੀ ਨਾ ਪੜ੍ਹਾਈ ਜਾਉ, ਕੋਈ ਅਜਿਹਾ ਲੇਖਾ ਭੀ ਪੜ੍ਹਾਉ ਜੋ ਪ੍ਰਭੂ ਦੇ ਦਰ 'ਤੇ ਪ੍ਰਵਾਨ ਹੋਵੇ। ਕੀ ਇਸ ਨਿੱਕੀ ਜਿਹੀ ਉਮਰ ਵਿਚ ਭੀ ਇਹ ਰੌਸ਼ਨੀ ਮੁਰਾਦ ਪਾਸੋਂ ਹੀ ਮਿਲੀ ਸੀ? ੯ ਸਾਲ ਦੀ ਉਮਰ ਵਿਚ ਸਤਿਗੁਰੂ ਜੀ ਨੇ ਰਸਮੀ ਜਨੇਊ ਪਾਣ ਤੋਂ ਇਨਕਾਰ ਕੀਤਾ ਸੀ। ਕੀ ਇਸ ਵਕਤ ਤਕ ਮੁਰਾਦ ਨਾਲ ਮੁਲਾਕਾਤ ਹੋ ਚੁਕੀ ਸੀ? ਮੁਸਲਮਾਨ ਲੋਕ ਸੱਤ ਆਸਮਾਨ ਤੇ ਸੱਤ ਜ਼ਮੀਨਾਂ ਮੰਨਦੇ ਚਲੇ ਆ ਰਹੇ ਹਨ, ਪਰ ਗੁਰੂ ਨਾਨਕ ਸਾਹਿਬ ਨੇ 'ਪਾਤਾਲਾ ਪਾਤਾਲ, ਲਖ ਆਗਾਸਾ ਆਗਾਸ' ਆਖੇ ਹਨ। ਕੀ ਇਹ ਲੰਮੀ ਨਿਗਾਹ ਭੀ ਮੁਰਾਦ ਤੋਂ ਹੀ ਮਿਲੀ ਸੀ? ਪਰ ਮੁਰਾਦ ਨੇ ਮੁਸਲਮਾਨਾਂ ਨੂੰ ਸੱਚੀ ਗੱਲ ਸੁਣਾਣ ਦੀ ਆਪ ਕਿਉਂ ਦਲੇਰੀ ਨਾ ਕੀਤੀ? ਬਗ਼ਦਾਦ ਦਾ ਰਹਿਣ ਵਾਲਾ ਮੁਰਾਦ ਪੰਜਾਬ ਵਿਚ ਆ ਕੇ ਗੁਰੂ ਨਾਨਕ ਦੇਵ ਜੀ ਦੇ ਕੰਨ ਵਿਚ ਤਾਂ ਇਹ ਆਖ ਗਿਆ ਕਿ ਸੱਤ ਜ਼ਿਮੀ ਅਸਮਾਨ ਨਹੀਂ ਹਨ, ਲੱਖਾਂ ਹੀ ਹਨ; ਪਰ ਬਗ਼ਦਾਦ ਵਿਚ ਰਹਿੰਦਿਆਂ ਉਸ ਨੂੰ ਇਹ ਸੱਚ ਕਿਸੇ ਇਕ ਬੰਦੇ ਅੱਗੇ ਸੁਣਾਨ ਦੀ ਭੀ ਹਿੰਮਤ ਨਾ ਪਈ। ਜਦੋਂ ਗੁਰੂ ਨਾਨਕ ਦੇਵ ਜੀ ਨੇ ਇਹ ਸੱਚਾਈ ਬਗ਼ਦਾਦ-ਵਾਸੀਆਂ ਨੂੰ ਸੁਣਾਈ ਤਾਂ ਉਹ ਹੈਰਾਨ ਜਿਹੇ ਹੋ

ਗਏ, ਕਿਉਂਕਿ ਉਹਨਾਂ ਵਾਸਤੇ ਇਹ ਅਚੰਭਾ ਸੀ, ਉਹਨਾਂ ਨੂੰ ਕਦੇ ਇਸ ਤੋਂ ਪਹਿਲਾਂ ਅਜਿਹੀ ਗੱਲ ਸੁਣਨ ਦਾ ਮੌਕਾ ਨਹੀਂ ਸੀ ਮਿਲਿਆ। ਕਿਆ ਅਜਬ ਤਮਾਸ਼ਾ ਹੈ! ਆਪਣੇ ਵਤਨ ਵਿਚ ਤਾਂ ਮੁਰਾਦ ਕਿਤੇ ਉੱਚਾ ਸਾਹ ਲੈਣ ਦੀ ਹਿੰਮਤ ਨਹੀਂ ਕਰਦਾ, ਪਰ ਪੰਜਾਬ ਵਿਚ ਆ ਕੇ ਸੱਤ ਸਾਲਾਂ ਤੋਂ ਭੀ ਛੋਟੇ ਬੱਚੇ ਦੇ ਕੰਨ ਵਿਚ ਫੂਕ ਮਾਰ ਜਾਂਦਾ ਹੈ। ਆਸਾ ਦੀ ਵਾਰ ਪੜ੍ਹ ਕੇ ਵੇਖੋ: ਰਾਸਾਂ ਦੀ ਨਿਖੇਧੀ, ਸਰਾਧਾਂ ਦੀ ਵਿਰੋਧਤਾ, ਇਸਤ੍ਰੀ ਮਰਦ ਦਾ ਸਾਵਾਂ ਦਰਜਾ, ਮੁਰਦੇ ਦੱਬਣ ਬਾਰੇ ਭਰਮ ਵਹਿਮ, ਸ਼ਰਹ ਦੇ ਥਾਂ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਵਿਸ਼ੇਸ਼ਤਾ, ਸੂਤਕ ਤੇ ਹਿੰਦੂਆਂ ਦੇ ਚੌਕੇ ਦੇ ਭਰਮ—ਕੀ ਜੀਵਨ ਦੇ ਇਹ ਸਾਰੇ ਪਹਿਲੂ ਮੁਰਾਦ ਨੇ ਹੀ ਸਿਖਾਏ ਸਨ ? ਪਰ ਮੁਰਾਦ ਨੇ ਕਿਤੇ ਆਪ ਤਾਂ ਪਰਦੇ ਦੀ ਰਸਮ ਦੇ ਉਲਟ ਅਵਾਜ਼ ਨਹੀਂ ਉਠਾਈ, ਮੁਰਦੇ ਦੱਬਣ ਬਾਰੇ ਭੀ ਨਹੀਂ ਬੋਲਿਆ ਕਿ ਇਸ ਵਿਚ ਕੋਈ ਸਵਾਬ ਨਹੀਂ ਹੈ, ਸ਼ਰਹ ਦੇ ਉਲਟ ਭੀ ਕੁਝ ਨਹੀਂ ਆਖ ਸਕਿਆ। ਕੀ ਕੋਈ ਹਿੰਦੂ, ਸਿੱਖ ਜਾਂ ਮੁਸਲਿਮ ਇਤਿਹਾਸਕਾਰ ਇਸ ਰਾਹਬਰ ਦਾ ਨਾਂ ਜਾਣਦਾ ਭੀ ਹੈ ? ਇਹ ਚੰਗਾ ਰਾਹਬਰ ਸੀ ਜੋ ਆਪ ਤਾਂ ਕਿਤੇ ਬੋਲਣ ਦੀ ਦਲੇਰੀ ਨਹੀਂ ਕਰ ਸਕਿਆ ਤੇ ਇਕ ਛੇ ਸੱਤ ਸਾਲ ਦੇ ਬਾਲਕ ਨੂੰ ਤਿਆਰ ਕਰਨ ਦੀ ਕੋਸ਼ਸ਼ ਕਰਨ ਲੱਗਾ।

ਮੱਕੇ ਵਿਚ ਜਾ ਕੇ ਸਤਿਗੁਰੂ ਨਾਨਕ ਦੇਵ ਜੀ ਨੇ ਕਾਅਬੇ ਵਲ ਪੈਰ ਕਰ ਕੇ ਇਹ ਸਮਝਾਇਆ ਸੀ ਕਿ ਰੱਬ ਦਾ ਘਰ ਹਰ ਪਾਸੇ ਹੈ। ਕੀ ਇਹ ਸਿੱਖਿਆ ਭੀ ਗੁਰੂ ਨਾਨਕ ਨੂੰ ਮੁਰਾਦ ਤੋਂ ਹੀ ਮਿਲੀ ਸੀ ? ਪਰ ਮੁਰਾਦ ਨੂੰ ਆਪ ਕਦੇ ਮੱਕੇ ਜਾ ਕੇ ਇਹ ਸੱਚਾਈ ਪਰਚਾਰਨ ਦੀ ਕਿਉਂ ਹਿੰਮਤ ਨਾ ਪਈ ? ਕੀ ਅਜਿਹੇ ਦਲੇਰ ਬੰਦੇ ਭੀ ਦੁਨੀਆ ਵਿਚ ਰਾਹਬਰ ਬਣ ਸਕਦੇ ਹਨ ? ਕੀ ਗੁਰੂ ਨਾਨਕ ਪਾਤਿਸ਼ਾਹ ਵਰਗੇ ਨਿਰਭੈ ਜੋਧੇ ਨੂੰ ਕਿਸੇ ਅਜਿਹੇ ਰਾਹਬਰ ਦੀ ਲੋੜ ਪੈ ਸਕਦੀ ਸੀ ਜੋ ਸੱਚਾਈ ਨੂੰ ਜਾਣਦਾ ਹੋਇਆ ਭੀ ਉਸ ਦੇ ਪਰਗਟ ਕਰਨ ਦੀ ਹਿੰਮਤ ਨਹੀਂ ਰੱਖਦਾ ਸੀ ?

ਮੁਸਲਮਾਨੀ ਸ਼ਰਹ ਅਨੁਸਾਰ ਰਾਗ ਦੀ ਬੜੀ ਭਾਰੀ ਮਨਾਹੀ ਹੈ, ਇਸ ਨੂੰ ਹਰਾਮ ਕਿਹਾ ਗਿਆ ਹੈ। ਗੁਰੂ ਨਾਨਕ ਦੇਵ ਜੀ ਦੇ ਚਲਾਏ ਹੋਏ ਮਤ ਵਿਚ ਰਾਗ ਇਕ ਅਤਿ ਲੋੜੀਂਦੀ ਬਰਕਤਿ ਹੈ, ਕਿਉਂਕਿ ਕੀਰਤਨ ਰਾਗ ਤੋਂ ਬਿਨਾ ਹੋ ਹੀ ਨਹੀਂ ਸਕਦਾ। ਭਾਈ ਮਰਦਾਨੇ ਨੂੰ ਗੁਰੂ ਪਾਤਿਸ਼ਾਹ ਨੇ ਬੜੇ ਲਾਡ-ਪਿਆਰ ਨਾਲ ਰਾਗ ਦੀ ਖ਼ਾਤਰ ਹੀ ਆਪਣੇ ਨਾਲ ਰੱਖਿਆ ਹੋਇਆ ਸੀ। ਜੇ ਮੁਰਾਦ ਗੁਰੂ ਨਾਨਕ ਸਾਹਿਬ ਦਾ ਗੁਰੂ ਸੀ, ਤਾਂ ਆਤਮਕ ਜੀਵਨ-ਪੱਧਤੀ ਵਿਚ ਇਹ

ਕੀਰਤਨ ਦੀ ਮਰਯਾਦਾ ਭੀ ਉਸ ਨੇ ਹੀ ਚਲਾਈ। ਸਾਖੀ ਵਿਚ ਜ਼ਿਕਰ ਆਉਂਦਾ ਹੈ ਕਿ ਬਗ਼ਦਾਦ ਵਿਚ ਜਾ ਕੇ ਸ਼ਹਿਰੋਂ ਬਾਹਰ ਕਬਰਿਸਤਾਨ ਵਿਚ ਬੈਠ ਕੇ ਸਤਿਗੁਰੂ ਜੀ ਨੇ ਅੰਮ੍ਰਿਤ ਵੇਲੇ ਕੀਰਤਨ ਸ਼ੁਰੂ ਕਰ ਦਿੱਤਾ। ਜਿਹੜੇ ਬਗ਼ਦਾਦ-ਨਿਵਾਸੀ ਉਸ ਵੇਲੇ ਏਧਰ ਆਏ, ਉਹ ਇਹ ਵੇਖ ਕੇ ਬੜੇ ਹੈਰਾਨ ਹੋਏ ਕਿ ਇਸਲਾਮ ਦੇ ਇਤਨੇ ਤਕੜੇ ਗੜ੍ਹ ਵਿਚ ਇਕ ਆਦਮੀ ਸ਼ਰਹ ਦੇ ਉਲਟ ਇਕ ਹਰਾਮ ਚੀਜ਼ ਵਰਤ ਰਿਹਾ ਹੈ। ਜਦੋਂ ਉਹਨਾਂ ਸਤਿਗੁਰੂ ਨਾਲ ਗੱਲ-ਬਾਤ ਕੀਤੀ ਤਾਂ ਇਸਲਾਮੀ ਖ਼ਿਆਲ ਦੇ ਉਲਟ ਲੱਖਾਂ ਅਸਮਾਨਾਂ ਜ਼ਮੀਨਾਂ ਵਾਲੀ ਗੱਲ ਨੇ ਉਹਨਾਂ ਨੂੰ ਹੋਰ ਭੀ ਹੈਰਾਨ ਕਰ ਦਿੱਤਾ। ਇਹ ਰਪੋਟ ਉਹਨਾਂ ਪੀਰ ਦਸਤਗੀਰ ਪਾਸ ਜਾ ਕੀਤੀ। ਪੀਰ ਨੇ ਹੁਕਮ ਦਿੱਤਾ ਕਿ ਐਸੇ ਆਦਮੀ ਨੂੰ ਸੰਗ-ਸਾਰ ਕਰੋ, ਪੱਥਰ ਮਾਰ ਮਾਰ ਕੇ ਮਾਰ ਦਿਉ। ਮੁਰਾਦ ਬਗ਼ਦਾਦ ਵਿਚ ਹੀ ਸੀ। ਪਹਿਲੀ ਗੱਲ ਤਾਂ ਇਹ ਕਿ ਉਹ ਬਗ਼ਦਾਦ ਤੋਂ ਇਤਨਾ ਦੂਰ-ਦੁਰੇਡਾ ਪੰਜਾਬ ਵਿਚ ਆ ਕੇ ਤਾਂ ਆਪਣੇ ਸੇਵਕ ਸਿੱਖ ਸਤਿਗੁਰੂ ਨਾਨਕ ਦੇਵ ਜੀ ਦੀ ਰਾਹੀਂ ਕੀਰਤਨ ਦੀ ਮਰਯਾਦਾ ਚਲਾ ਸਕਿਆ, ਪਰ ਉਸ ਦੇ ਆਪਣੇ ਵਤਨ ਵਿਚ ਉਸ ਦੀ ਕਿਸੇ ਨੇ ਭੀ ਨਾ ਸੁਣੀ, ਸਾਰੇ ਬਗ਼ਦਾਦ ਵਿਚ ਇਕ ਮਨੁੱਖ ਭੀ ਉਸ ਦਾ ਹਮ-ਖ਼ਿਆਲ ਨਾ ਬਣ ਸਕਿਆ। ਤੇ, ਇਸ ਵਕਤ ਤਕ ਮੁਰਾਦ ਦੀ ਉਮਰ ਕਿਤਨੀ ਕੁ ਸੀ ? ਗੁਰੂ ਨਾਨਕ ਦੇਵ ਜੀ ਨੇ ਆਪਣੇ ਨਵੇਂ ਖ਼ਿਆਲ ਤਾਂ ਸੱਤ ਸਾਲ ਦੀ ਉਮਰ ਤੋਂ ਹੀ ਪਰਗਟ ਕਰਨੇ ਸ਼ੁਰੂ ਕਰ ਦਿੱਤੇ ਸਨ, ਨੌਂ ਸਾਲ ਦੀ ਉਮਰ ਵਿਚ ਉਹਨਾਂ ਭਰੀ ਬਰਾਦਰੀ ਵਿਚ ਜਨੇਊ ਦੀ ਰਸਮ ਦੀ ਵਿਰੋਧਤਾ ਕੀਤੀ। ਇਹ ਸਭ ਕੁਝ ਉਹਨਾਂ ਦੇ ਗੁਰੂ ਦੀ ਬਦੌਲਤ ਹੀ ਸੀ। ਜੇ ਮੁਰਾਦ ਹੀ ਉਹਨਾਂ ਦਾ ਗੁਰੂ ਸੀ, ਤਾਂ ਉਹਨਾਂ ਨੂੰ ਛੋਟੀ ਉਮਰੇ ਹੀ ਜ਼ਰੂਰ ਮਿਲਿਆ ਹੋਵੇਗਾ। ਉਸ ਵੇਲੇ (ਸੰਨ ੧੪੭੬ ਵਿਚ) ਜੇ ਮੁਰਾਦ ਦੀ ਉਮਰ ਚਾਲੀ ਕੁ ਸਾਲ ਮਿਥ ਲਈਏ, ਤਾਂ ਜਦੋਂ ਸੰਨ ੧੫੧੯-੨੦ ਵਿਚ ਸਤਿਗੁਰੂ ਬਗ਼ਦਾਦ ਗਏ, ਉਸ ਵੇਲੇ ਉਸ ਦੀ ਉਮਰ ਕਿਤਨੀ ਬਣੀ ? ਚੁਰਾਸੀ ਸਾਲ ਦੇ ਕਰੀਬ। ਮੁਰਾਦ ੮੪ ਸਾਲ ਤਕ ਭੀ ਸਾਰੇ ਬਗ਼ਦਾਦ ਵਿਚ ਕਿਸੇ ਇੱਕ ਬੰਦੇ ਨੂੰ ਆਪਣੇ ਖ਼ਿਆਲ ਦਾ ਨਾ ਬਣਾ ਸਕਿਆ। ਦੂਜੀ ਗੱਲ ਇਸ ਤੋਂ ਭੀ ਵਧੀਕ ਅਨ-ਹੋਣੀ ਜਾਪਦੀ ਹੈ। ਉਸ ਦਾ ਇਕੋ-ਇਕ ਮੁਰੀਦ ਇਤਨੇ ਦੂਰ ਦੇਸ ਤੋਂ ਉਸ ਦੇ ਦਰਸ਼ਨ ਨੂੰ ਆਉਂਦਾ ਹੈ, ਉਸ ਦੇ ਹੀ ਚਲਾਏ ਮਜ਼ਹਬ ਦਾ ਉਸੇ ਦੇ ਸ਼ਹਿਰ ਵਿਚ ਆ ਕੇ ਪਰਚਾਰ ਕਰਦਾ ਹੈ, ਜਿਸ ਦੇ ਇਵਜ਼ ਵਿਚ ਉਸ ਲਈ ਇਹ ਸਜ਼ਾ ਤਜਵੀਜ਼ ਹੁੰਦੀ ਹੈ ਕਿ ਉਸ ਨੂੰ ਪੱਥਰ ਮਾਰ ਮਾਰ ਕੇ ਮਾਰ ਦਿੱਤਾ ਜਾਏ। ਪਰ ਮੁਰਸ਼ਿਦ ਵਿਚ ਇਤਨੀ ਦਲੇਰੀ

ਨਹੀਂ ਕਿ ਆਪਣੇ ਇਤਨੇ ਕੀਮਤੀ ਤੇ ਸ਼ੇਰ-ਮਰਦ ਮੁਰੀਦ ਦੀ ਜਾਨ ਬਚਾਣ ਲਈ ਅਵਾਜ਼ ਉਠਾਏ। ਗੁਰੂ ਨਾਨਕ ਦੇਵ ਜੀ ਉੱਤੇ ਮੌਤ ਦਾ ਫ਼ਤਵਾ ਜਾਰੀ ਕਰਾਉਣ ਦਾ ਜ਼ਿਮੇਵਾਰ ਉਹਨਾਂ ਦਾ ਮੁਰਸ਼ਿਦ ਉੱਥੇ ਹੀ ਇਕ-ਅੱਧ ਮੀਲ 'ਤੇ ਆਪਣੀ ਜਾਨ ਲੁਕਾਈ ਬੈਠਾ ਹੈ। ਸਦਕੇ! ਮੁਰਸ਼ਿਦ-ਗੁਰੂ ਹੋਣ ਤਾਂ ਐਸੇ ਹੀ ਹੋਣ, ਜੋ ਆਪ ਤਾਂ ਜਾਨ ਲੁਕਾਈ ਬੈਠੇ ਰਹਿਣ ਤੇ ਆਪਣੇ ਮੁਰੀਦ ਨੂੰ ਆਖਣ—ਚੜ੍ਹ ਜਾ ਬੱਚਾ ਸੂਲੀ 'ਤੇ, ਰਾਮ ਭਲੀ ਕਰੇਗਾ।

ਇੱਕ ਗੱਲ ਹੋਰ ਭੀ ਵਿਚਾਰਨ-ਜੋਗ ਹੈ। ਬਗ਼ਦਾਦ ਦਾ ਰਹਿਣ ਵਾਲਾ ਮੁਰਾਦ ਤਲਵੰਡੀ ਆ ਕੇ ਛੇ ਸੱਤ ਸਾਲ ਦੇ ਬਾਲਕ (ਗੁਰੂ) ਨਾਨਕ ਨੂੰ ਕਿਸ ਬੋਲੀ ਵਿਚ ਸਿੱਖਿਆ ਦੇਂਦਾ ਰਿਹਾ? ਕਿਤਨਾ ਕੁ ਚਿਰ ਤਲਵੰਡੀ ਰਿਹਾ ਹੋਵੇਗਾ? ਛੇ ਸੱਤ ਸਾਲ ਦੀ ਉਮਰ ਤੱਕ ਤਾਂ ਅਜੇ ਗੁਰੂ ਨਾਨਕ ਦੇਵ ਜੀ ਸਿਰਫ਼ ਪੰਜਾਬੀ ਹੀ ਜਾਣਦੇ ਸਨ, ਮੁਰਾਦ ਨੇ ਭੀ ਪੰਜਾਬੀ ਬੋਲੀ ਗੁਜ਼ਾਰੇ-ਜੋਗੀ ਸਿੱਖ ਲਈ ਹੋਵੇਗੀ, ਸਾਲ ਦੋ ਸਾਲ ਇੱਥੇ ਰਹਿੰਦਿਆਂ ਹੋ ਹੀ ਗਏ ਹੋਣਗੇ। ਇਤਨਾ ਵੱਡਾ ਮਹਾਂ ਪੁਰਖ, ਜਿਸ ਨੇ ਆਪਣੇ ਪਰਚਾਰ ਨਾਲ ਗੁਰੂ ਨਾਨਕ ਵਰਗਾ ਮੁਰੀਦ ਪੈਦਾ ਕੀਤਾ, ਅਜਬ ਅਨਹੋਣੀ ਗੱਲ ਕਿ ਇਤਨਾ ਚਿਰ ਪੰਜਾਬ ਵਿਚ ਰਹਿ ਕੇ ਭੀ ਗੁਪਤ ਹੀ ਰਿਹਾ। ਕੀ ਇਹ ਬਗ਼ਦਾਦ ਤੋਂ ਤੁਰ ਕੇ ਸਿਰਫ਼ ਇਕੱਲੇ ਛੇ ਸੱਤ ਸਾਲ ਦੇ ਬਾਲਕ (ਗੁਰੂ) ਨਾਨਕ ਨੂੰ ਹੀ ਮੁਰੀਦ ਬਣਾਣ ਆਇਆ ਸੀ? ਇਸ ਨੂੰ ਅਕਾਸ਼-ਬਾਣੀ ਹੀ ਹੋਈ ਹੋਵੇਗੀ। ਪੰਜਾਬ ਵਿਚ ਇਸ ਦੀ ਚਲਾਈ ਕਿਸੇ ਹੋਰ ਸੰਪਰਦਾ ਦਾ ਤਾਂ ਅਜੇ ਤਕ ਨਾਂ-ਨਿਸ਼ਾਨ ਨਹੀਂ ਸੁਣਿਆ ਵੇਖਿਆ ਗਿਆ।

ਇਤਰਾਜ਼ ਕਰਨ ਵਾਲਾ ਸੱਜਣ ਇਹ ਕਹਿ ਸਕਦਾ ਹੈ ਕਿ ਇਹ ਜ਼ਰੂਰੀ ਨਹੀਂ ਸੀ ਕਿ ਮੁਰਾਦ ਗੁਰੂ ਨਾਨਕ ਨੂੰ ਉਹਨਾਂ ਦੀ ਛੇ ਸੱਤ ਸਾਲ ਦੀ ਉਮਰ ਵਿਚ ਹੀ ਮਿਲਦਾ। ਉਹ ਤਦੋਂ ਮਿਲਿਆ ਹੋਵੇਗਾ ਜਦੋਂ (ਗੁਰੂ) ਨਾਨਕ ਕਾਫ਼ੀ ਸਿਆਣੀ ਉਮਰ ਦੇ ਹੋ ਗਏ ਹੋਣਗੇ, ਸ਼ਾਇਦ ਆਪਣੇ ਇਲਾਕੇ ਵਿਚ ਕੁਝ ਮਸ਼ਹੂਰੀ ਭੀ ਹੋ ਗਈ ਹੋਵੇਗੀ। ਮੁਰਾਦ ਪੰਜਾਬ ਵਿਚ ਸੈਰ ਆਦਿਕ ਵਾਸਤੇ ਆਇਆ ਹੋਵੇਗਾ, ਤੇ (ਗੁਰੂ) ਨਾਨਕ ਨੇ ਉਸ ਨੂੰ ਆਪਣਾ ਮੁਰਸ਼ਿਦ ਧਾਰ ਲਿਆ ਹੋਵੇਗਾ।

ਚਾਨਣ ਕਰਨ ਦੀ ਲੋੜ ਤਦੋਂ ਹੀ ਪੈਂਦੀ ਹੈ ਜਦੋਂ ਹਨੇਰਾ ਹੋਵੇ। ਦਿਨ ਡੁਬਣ 'ਤੇ ਸ਼ਹਿਰਾਂ ਦੀਆਂ ਸੜਕਾਂ ਉੱਤੇ ਬਜ਼ਾਰਾਂ ਵਿਚ ਲਾਟੂ ਜਗਾ ਦਿੱਤੇ ਜਾਂਦੇ ਹਨ, ਪਰ ਜਦੋਂ ਸੂਰਜ ਚੜ੍ਹਨ 'ਤੇ ਆ ਜਾਂਦਾ ਹੈ ਤਾਂ ਉਹ ਬਿਜਲੀ ਬੰਦ ਕਰ ਦਿੱਤੀ ਜਾਂਦੀ ਹੈ। ਸੂਰਜ ਦੇ ਹੁੰਦਿਆਂ ਨਾ ਇਹਨਾਂ ਦੀਵਿਆਂ ਲੈਂਪਾਂ ਦੀ ਕੋਈ ਲੋੜ ਹੁੰਦੀ ਹੈ, ਤੇ ਨਾ ਹੀ ਇਹਨਾਂ ਦੀ ਕੋਈ ਪਾਇਆਂ ਹੀ ਹੁੰਦੀ ਹੈ।

ਕਿਸੇ ਜੰਗਲ ਜਾਂ ਪਹਾੜੀ ਇਲਾਕੇ ਵਿਚ ਉਸੇ ਰਾਹੀ-ਮੁਸਾਫ਼ਰ ਨੂੰ ਰਾਹ ਪੁਛਣ-ਪੁਛਾਣ ਦੀ ਲੋੜ ਪੈਂਦੀ ਹੈ ਜੋ ਰਾਹੋਂ ਖੁੰਝ ਗਿਆ ਹੋਵੇ। ਪਰ ਜੋ ਮਨੁੱਖ ਸਿੱਧੀ ਸ਼ਾਹੀ ਸੜਕ ਉੱਤੇ ਤੁਰਿਆ ਜਾ ਰਿਹਾ ਹੋਵੇ, ਉਸ ਨੂੰ ਕਿਸੇ ਪਾਸੋਂ ਰਸਤਾ ਪੁੱਛਣ ਦੀ ਜ਼ਰੂਰਤ ਨਹੀਂ ਪੈਂਦੀ। ਜ਼ਿੰਦਗੀ ਇਕ ਸਫ਼ਰ ਹੈ, ਇਕ ਬਿਖੜਾ ਪੈਂਡਾ ਹੈ, ਰਾਹ ਵਿਚ ਕਈ ਭੁਲ-ਭੁਲੱਈਆਂ, ਕਈ ਪਗ-ਡੰਡੀਆਂ ਹਨ, ਕਈ ਹਨੇਰੀਆਂ ਖੱਡਾਂ ਹਨ, ਜਿਨ੍ਹਾਂ ਵਿਚ ਡਿੱਗਣ ਦਾ ਖ਼ਤਰਾ ਰਹਿੰਦਾ ਹੈ।

ਜੇ ਮੁਰਾਦ ਨੇ ਹੀ ਆ ਕੇ (ਗੁਰੂ) ਨਾਨਕ ਨੂੰ ਜ਼ਿੰਦਗੀ ਦਾ ਸਹੀ ਰਸਤਾ ਵਿਖਾਇਆ ਸੀ ਤੇ ਤਦੋਂ ਵਿਖਾਇਆ ਸੀ ਜਦੋਂ ਉਹ ਕਾਫ਼ੀ ਸਿਆਣੀ ਉਮਰ ਦੇ ਸਨ, ਤਾਂ ਕੀ (ਗੁਰੂ) ਨਾਨਕ ਪਹਿਲਾਂ ਕਿਸੇ ਕੁਰਾਹੇ ਪਏ ਹੋਏ ਸਨ ? ਇਤਿਹਾਸ ਅਨੁਸਾਰ ਬਾਬਾ ਲਹਿਣਾ ਜੀ ੨੮ ਸਾਲ ਦੀ ਉਮਰ ਤਕ ਅਕਾਲ ਪੁਰਖ ਨੂੰ ਛੱਡ ਕੇ ਦੇਵੀ ਦੀ ਪੂਜਾ ਕਰਦੇ ਰਹੇ ਸਨ, ਉਨ੍ਹਾਂ ਦਾ ਇਹ ਭੁਲੇਖਾ ਗੁਰੂ ਨਾਨਕ ਪਾਤਿਸ਼ਾਹ ਨੇ ਦੂਰ ਕੀਤਾ। ਨੀਵਿਆਂ ਤੇ ਗ਼ਰੀਬ ਬੰਦਿਆਂ ਵਾਸਤੇ ਜੋ ਵਿੱਥ ਮੰਦਰਾਂ ਵਿਚ ਜਾਣ ਵਾਲਿਆਂ ਦੇ ਹਿਰਦੇ ਵਿਚ ਹੁੰਦੀ ਹੈ ਉਹ ਵਿੱਥ ਗੁਰੂ ਨਾਨਕ ਨੇ ਬਾਬਾ ਲਹਿਣਾ ਜੀ ਦੇ ਹਿਰਦੇ ਵਿਚੋਂ ਦੂਰ ਕੀਤੀ, ਕਿਉਂਕਿ ਜ਼ਿੰਦਗੀ ਦੇ ਸਫ਼ਰ ਵਿਚ ਇਹ ਗ਼ਲਤ ਰਸਤਾ ਸੀ, ਹਨੇਰੀ ਖੱਡ ਸੀ। ਇਤਿਹਾਸ ਅਨੁਸਾਰ ਗੁਰੂ ਅਮਰਦਾਸ ਜੀ ੬੨ ਸਾਲ ਦੀ ਉਮਰ ਤਕ ਸਾਲ ਦੇ ਸਾਲ ਹਰਿਦੁਆਰ ਜਾਂਦੇ ਰਹੇ ਤੇ ਇਸੇ ਧਰਮ ਕਰਮ ਨੂੰ ਜ਼ਿੰਦਗੀ ਦਾ ਸਹੀ ਰਸਤਾ ਸਮਝਦੇ ਰਹੇ। ਪਰ ਸਤਿਗੁਰੂ ਨਾਨਕ ਦੇਵ ਜੀ ਦੀ ਚਲਾਈ ਸ਼ਾਹੀ ਸੜਕ ਦੇ ਟਾਕਰੇ 'ਤੇ ਇਹ ਭੀ ਔਝੜ ਸੀ, ਇਹ ਭੀ ਹਨੇਰੀ ਖੱਡ ਸੀ। ਇਸ ਔਝੜ ਵਿਚੋਂ ਇਹਨਾਂ ਨੂੰ ਸਤਿਗੁਰੂ ਨਾਨਕ ਦੇਵ ਜੀ ਦੇ ਸਰੂਪ ਗੁਰੂ ਅੰਗਦ ਦੇਵ ਜੀ ਨੇ ਕੱਢਿਆ। ਕੀ (ਗੁਰੂ) ਨਾਨਕ ਭੀ ਕਿਸੇ ਅਜਿਹੇ ਔਝੜ ਪਏ ਹੋਏ ਸਨ, ਜਿਸ ਵਿਚੋਂ ਉਹਨਾਂ ਨੂੰ ਮੁਰਾਦ ਨੇ ਆ ਕੇ ਬਚਾਇਆ ? ਇਤਿਹਾਸ ਦੱਸਦਾ ਹੈ ਕਿ ਸਤਿਗੁਰੂ ਨਾਨਕ ਪਾਤਿਸ਼ਾਹ ਦਾ ਦਿਮਾਗ਼ ਤਾਂ ੭ ਸਾਲ ਦੀ ਉਮਰ ਵਿਚ ਹੀ ਰੌਸ਼ਨ ਸੀ। ਸਿੱਖ ਕੌਮ ਦਾ ਕੋਈ ਵੱਡੇ ਤੋਂ ਵੱਡਾ ਵੈਰੀ ਭੀ ਅਜੇ ਤਕ ਇਹ ਨਹੀਂ ਲਿਖ ਗਿਆ ਕਿ ਗੁਰੂ ਨਾਨਕ ਸਾਹਿਬ ਪਹਿਲਾਂ ਜਨੇਊ-ਧਾਰੀ ਸਨ, ਕਰਮ-ਕਾਂਡੀ ਸਨ, ਸ਼ੂਦਰਾਂ ਤੋਂ ਨਫ਼ਰਤ ਕਰਨ ਵਾਲੇ ਸਨ ਜਾਂ ਅਜਿਹੇ ਕਿਸੇ ਹੋਰ ਕੁਰਾਹੇ ਪਏ ਹੋਏ ਸਨ, ਜਿਸ ਤੋਂ ਉਹਨਾਂ ਨੂੰ ਕਿਸੇ ਹੋਰ ਮਹਾਂ ਪੁਰਖ ਨੇ ਆ ਕੇ ਸਿੱਧੇ ਰਾਹੇ ਪਾਇਆ ਹੋਵੇ। ਜਿੱਥੇ ਅਗੇ ਹੀ ਸੂਰਜ ਚਮਕ ਰਿਹਾ ਸੀ, ਉੱਥੇ ਮੁਰਾਦ ਨੇ ਆ ਕੇ ਕਿਹੜਾ ਹੋਰ ਚਾਨਣ ਦੇਣਾ ਸੀ ?



# ਆਦਿ ਬੀੜ
# ਅਤੇ
# ਸੱਤੇ ਬਲਵੰਡ ਦੀ ਵਾਰ

ਮਾਸਟਰ ਨਿਰੰਜਨ ਸਿੰਘ ਅਤੇ ਗਿਆਨੀ ਗੁਰਦਿਆਲ ਸਿੰਘ ਜੀ ਨੇ ਆਪਣੀ ਲਿਖਤ ਪੁਸਤਕ *ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ* ਵਿਚ (ਜੋ ਕਿ ਪੰਚ ਖ਼ਾਲਸਾ ਦੀਵਾਨ ਭਸੌੜ ਪਟਿਆਲਾ ਵਲੋਂ ਛਪੀ ਹੋਈ ਹੈ) ਬੜੀ ਮਿਹਨਤ ਨਾਲ ਇਹ ਸਾਬਤ ਕਰਨ ਦੇ ਯਤਨ ਕੀਤੇ ਹਨ ਕਿ ਭਗਤ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਤੋਂ ਪਿਛੋਂ ਬਾਬਾ ਪ੍ਰਿਥੀ ਚੰਦ ਅਤੇ ਚੰਦੂ ਦੀ ਸਾਜ਼ਸ਼ ਨਾਲ ਸ਼ਾਮਲ ਕੀਤੀ ਗਈ ਸੀ। ਇਸ ਉੱਦਮ ਵਿਚ ਉਹਨਾਂ ਨੇ ਇਕ ਨਵੀਂ ਸਾਖੀ ਭੀ ਲਿਖੀ ਹੈ ਕਿ ਜਹਾਂਗੀਰ ਨੇ ਪੰਚਮ ਪਾਤਿਸ਼ਾਹ ਜੀ ਨੂੰ ਸ਼ਹੀਦ ਕਰ ਕੇ 'ਪੋਥੀ ਸਾਹਿਬ' (ਗੁਰੂ ਗ੍ਰੰਥ ਸਹਿਬ) ਨੂੰ ਜ਼ਬਤ (ਕਾਨੂੰਨ ਵਿਰੁੱਧ) ਕਰਾਰ ਦੇ ਦਿੱਤਾ ਸੀ।

ਇਸ ਬਾਰੇ ਮੈਂ ਆਪਣੀ ਪੁਸਤਕ *ਸੱਤੇ ਬਲਵੰਡ ਦੀ ਵਾਰ ਸਟੀਕ* ਵਿਚ ਵਿਸਥਾਰ ਸਹਿਤ ਵਿਚਾਰ ਕੀਤੀ ਹੋਈ ਹੈ। ਉਸ ਵਿਚ ਮੈਂ ਇਸ ਕਹਾਣੀ ਦੀਆਂ ਖ਼ਾਮੀਆਂ ਦੱਸ ਕੇ ਤੇ ਉਸ ਸਾਖੀ ਦੇ ਹਰੇਕ ਪਹਿਲੂ 'ਤੇ ਵਿਚਾਰ ਕਰ ਕੇ ਇਹ ਸਾਬਤ ਕਰ ਦਿੱਤਾ ਹੈ ਕਿ ਭਗਤ ਬਾਣੀ ਗੁਰੂ ਅਰਜਨ ਸਾਹਿਬ ਨੇ ਆਪ ਹੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਰਾਈ ਸੀ।

ਉਪਰੋਕਤ ਲੇਖਕ ਜੀ ਗੁਰੂ ਗ੍ਰੰਥ ਸਾਹਿਬ ਦੀ ਜ਼ਬਤੀ ਦੀ ਕਹਾਣੀ ਦੇ ਅਖ਼ੀਰ 'ਤੇ ਭੱਟਾਂ ਦੇ ਸਵੱਈਆਂ ਅਤੇ ਸੱਤੇ ਬਲਵੰਡ ਦੀ ਵਾਰ ਬਾਰੇ ਭੀ ਇਉਂ ਲਿਖਦੇ ਹਨ: "ਉਕਤ ਪੈਕਟ ਜਹਾਂਗੀਰ ਅਤੇ ਪ੍ਰਿਥੀਏ ਦੀ ਪਾਰਟੀ ਨਾਲ ਹੋਇਆ। ਇਹ ਸਮਾ ਖ਼ਾਲਸੇ ਵਾਸਤੇ ਜ਼ਿੰਦਗੀ ਮੌਤ ਦਾ ਸੀ, ਜਦ ਨਿਰੋਲ ਬਾਣੀ ਦਾ ਹਿੰਦੂ ਮੁਸਲਮਾਨ ਭਗਤਾਂ, ਭੱਟਾਂ ਅਤੇ ਡੂਮਾਂ ਦੀ ਰਚਨਾ ਮਿਲਾ ਕੇ 'ਸਤਿਗੁਰੂ

ਬਿਨਾ ਹੋਰ ਕਚੀ ਹੈ ਬਾਣੀ' ਦੀ ਉਲੰਘਣਾ ਕਰ ਕੇ ਹਮੇਸ਼ਾ ਵਾਸਤੇ ਬਾਣੀ ਨੂੰ ਮਿਲ-ਗੋਭਾ ਬਾਣੀ ਬਣਾ ਦਿੱਤਾ ਹੈ।"

ਪੰਚ ਖ਼ਾਲਸਾ ਦੀਵਾਨ ਦੇ ਸੇਵਕ ਜੀ ਪੁਸਤਕ ਦੀ ਸਿਫ਼ਾਰਸ਼ ਕਰਨ ਵੇਲੇ ਅਪੀਲ ਕਰਦੇ ਹਨ ਕਿ "ਪੂਰਨ ਨਿਸਚਾ ਹੈ ਕਿ ਗੁਰਮਤਿ-ਖੋਜੀ ਸੱਜਣ ਸ਼ਾਂਤ-ਚਿਤ ਹੋ ਕੇ ਵਿਚਾਰ ਕਰਨਗੇ।" ਪਰ ਪੁਸਤਕ ਦੇ ਲੇਖਕ ਜੀ ਨੇ ਆਪ ਕੁਝ ਕੁ ਖਰ੍ਹਵਾ-ਪਨ ਵਰਤਿਆ ਹੈ। ਸੱਤੇ ਬਲਵੰਡ ਦਾ ਜ਼ਿਕਰ ਕਰਦਿਆਂ ਪੁਸਤਕ ਦੇ ਪੰਨਾ ੧੪੯ ਉੱਤੇ ਗੁਰੂ-ਘਰ ਦੇ ਇਨ੍ਹਾਂ ਕੀਰਤਨੀਆਂ ਬਾਰੇ ਇਉਂ ਲਿਖਿਆ ਹੈ—"ਇਹ ਠੀਕ ਹੋ ਸਕਦਾ ਹੈ ਕਿ ਲਾਲਚੀ ਡੂਮ (ਰਬਾਬੀਆਂ) ਨੂੰ ਗੁਰੂ-ਨਿੰਦਿਆ ਦਾ ਫਲ ਕੁਸ਼ਟ ਦਾ ਹੋ ਜਾਣਾ ਭੁਗਤਣਾ ਪਿਆ ਹੋਊ।...... ਸਾਬਤ ਹੁੰਦਾ ਹੈ ਕਿ ਉਕਤ ਦੋਵੇਂ ਮਰਾਸੀਆਂ ਨੇ ਗੁਰੂ ਜੀ ਦੀ ਸ਼ਰਨ ਕੇਵਲ ਲਾਲਚ ਦੇ ਖ਼ਿਆਲ ਨਾਲ ਲਈ ਸੀ।......'ਟਕਾ ਕਰਮੰ ਟਕਾ ਧਰਮੰ' ਇਨ੍ਹਾਂ ਦਾ ਵਿਹਾਰ ਸੀ।"

ਇਸ ਮਜ਼ਮੂਨ ਦੇ ਅਖ਼ੀਰ 'ਤੇ ਲੇਖਕ ਸੱਜਣ 'ਸੱਤੇ ਬਲਵੰਡ ਦੀ ਵਾਰ' ਬਾਰੇ ਆਪਣੀ ਰਾਇ ਇਉਂ ਦੇਂਦੇ ਹਨ—"ਇਸ ਵਾਰ ਦੀਆਂ ਅੱਠੇ ਪਉੜੀਆਂ ਉਨ੍ਹਾਂ ਵਲੋਂ ਮੁਆਫ਼ੀ-ਨਾਮਾ ਹੈ। ਉਨ੍ਹਾਂ ਨੇ ਇਹ ਮੁਆਫ਼ੀ-ਨਾਮਾ ਦੇ ਕੇ ਆਪਣਾ ਅਪਰਾਧ ਬਖ਼ਸ਼ਾਇਆ ਸੀ। ਸੋ ਇਹ ਰਚਨਾ ਬਾਣੀ ਦੀ ਤੁਲਤਾ ਨਹੀਂ ਰਖਦੀ। ਇਹ ਇਕ ਫ਼ੈਸਲਾ ਹੈ, ਜੋ ਖ਼ਾਲਸਾ ਦਰਬਾਰ ਦੀਆਂ ਫ਼ਾਈਲਾਂ ਵਿਚ ਬਤੌਰ ਰੀਕਾਰਡ ਦੇ ਰਹਿਣਾ ਚਾਹੀਦਾ ਸੀ। ਹਾਂ, ਇਤਿਹਾਸ ਦਾ ਅੰਗ ਜ਼ਰੂਰ ਹੈ, ਪਰ ਇਸ ਨੂੰ ਗੁਰਬਾਣੀ ਦਾ ਦਰਜਾ ਦੇਣਾ ਜਾਂ ਗੁਰਬਾਣੀ ਕਹਿਣਾ ਗੁਰਮਤਿ ਵਿਰੁੱਧ ਹੈ।"

ਅਸਾਂ ਆਪਣੇ ਇਸ ਲੇਖ ਵਿਚ ਇਹ ਵੇਖਣਾ ਹੈ ਕਿ 'ਸੱਤੇ ਬਲਵੰਡ ਦੀ ਵਾਰ' ਗੁਰੂ ਅਰਜਨ ਸਾਹਿਬ ਦੇ ਵੇਲੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸੀ ਜਾਂ ਨਹੀਂ। ਜੇ ਦਰਜ ਸੀ, ਤਾਂ ਇਸ ਦਾ ਆਦਰ-ਸਤਿਕਾਰ ਕਰਨ ਜਾਂ ਨਾ ਕਰਨ ਦਾ ਸਵਾਲ ਪੈਦਾ ਹੀ ਨਹੀਂ ਹੁੰਦਾ, ਕਿਉਂਕਿ ਅਸੀ ਗੁਰੂ ਗ੍ਰੰਥ ਸਾਹਿਬ ਨੂੰ ਸਮੁੱਚੇ ਤੌਰ 'ਤੇ ਹੀ ਗੁਰੂ ਮੰਨ ਕੇ ਇਸ ਦੇ ਅੱਗੇ ਸਿਰ ਨਿਵਾਂਦੇ ਹਾਂ।

*ਪ੍ਰਾਚੀਨ ਬੀੜਾਂ* ਦੇ ਲੇਖਕ ਸਰਦਾਰ ਜੀ. ਬੀ. ਸਿੰਘ ਜੀ ਨੇ ਪੁਰਾਣੀਆਂ ਲਿਖਤੀ ਬੀੜਾਂ ਦੀ ਖੋਜ ਕਰਨ ਵਿਚ ਬੜੀ ਮਿਹਨਤ ਤੋਂ ਕੰਮ ਲਿਆ ਹੋਇਆ ਹੈ। ਉਨ੍ਹਾਂ ਦੀ ਲਿਖਤ ਵਿਚੋਂ ਇਹ ਭੀ ਸਾਫ਼ ਦਿੱਸਦਾ ਹੈ ਕਿ ਉਹ ਸਿੱਖ ਧਰਮ ਦੇ ਹਮਦਰਦ ਨਹੀਂ ਸਨ, ਗੁਰੂ ਸਾਹਿਬ ਵਿਚ ਉਨ੍ਹਾਂ ਦੀ ਸ਼ਰਧਾ ਨਹੀਂ ਸੀ, ਕਿਉਂਕਿ

ਉਨ੍ਹਾਂ ਕਈ ਥਾਈਂ ਸਤਿਗੁਰੂ ਜੀ ਦੀ ਸ਼ਾਨ ਵਿਚ ਬੜੇ ਖਰ੍ਹਵੇ ਬੋਲ ਭੀ ਵਰਤੇ ਹੋਏ ਹਨ। ਭਾਈ ਬੰਨੋ ਵਾਲੀ ਬੀੜ ਨੂੰ ਅਸਲੀ ਪਹਿਲੀ ਪੁਰਾਤਨ ਬੀੜ ਤੇ ਕਰਤਾਰਪੁਰ ਵਾਲੀ 'ਆਦਿ ਬੀੜ' ਨੂੰ ਭਾਈ ਬੰਨੋ ਦੀ ਬੀੜ ਦਾ ਉਤਾਰਾ ਸਾਬਤ ਕਰਨ ਲਈ ਭੀ ਸਰਦਾਰ ਜੀ. ਬੀ. ਸਿੰਘ ਜੀ ਨੇ ਅੱਡੀ-ਚੋਟੀ ਦਾ ਜ਼ੋਰ ਲਾਇਆ ਹੈ। ਪਰ ਇਸ ਦਾ ਭਾਵ ਇਹ ਨਹੀਂ ਕਿ ਅਸੀ ਉਨ੍ਹਾਂ ਦੀ ਨੀਯਤ ਉੱਤੇ ਸ਼ੱਕ ਕਰੀਏ। ਪੁਰਾਣੀਆਂ ਬੀੜਾਂ ਦੀ ਖੋਜ ਦਾ ਉਨ੍ਹਾਂ ਨੂੰ ਸ਼ੌਕ ਸੀ। ਜਿੱਥੇ ਜਿੱਥੇ ਉਨ੍ਹਾਂ ਨੂੰ ਮੌਕਾ ਮਿਲਿਆ, ਉਨ੍ਹਾਂ ਇਸ ਲਗਨ ਵਿਚ ਸਮਾ ਦਿੱਤਾ। ਹਾਂ, ਸਾਡੀ ਇਹ ਰਾਇ ਜ਼ਰੂਰ ਹੈ ਕਿ ਉਹ ਆਪਣੀ ਇਤਨੀ ਭਾਰੀ ਕੀਤੀ ਮਿਹਨਤ ਦੇ ਸਿੱਟੇ ਕੱਢਣ ਵਿਚ ਕਈ ਥਾਈਂ ਉਕਾਈ ਖਾਂਦੇ ਗਏ।

ਜੀ. ਬੀ. ਸਿੰਘ ਜੀ ਨੇ ਆਪਣੀ ਪੁਸਤਕ ਵਿਚ ਕਈ ਪੁਰਾਤਨ ਹੱਥ-ਲਿਖੀਆਂ ਬੀੜਾਂ ਦੇ ਹਵਾਲੇ ਦਿੱਤੇ ਹਨ, ਉਨ੍ਹਾਂ ਦੇ ਉਤਾਰਿਆਂ ਦੀਆਂ ਤਰੀਕਾਂ ਭੀ ਦਿੱਤੀਆਂ ਹਨ। ਭਾਈ ਬੰਨੋ ਵਾਲੀ ਬੀੜ ਅਤੇ ਪਿੰਡ ਬੋਹਤ (ਜ਼ਿਲਾ ਗੁਜਰਾਤ) ਵਾਲੀ ਬੀੜ ਇਹ ਦੋਵੇਂ ਗੁਰੂ ਅਰਜਨ ਸਾਹਿਬ ਦੀ ਜ਼ਿੰਦਗੀ ਵਿਚ ਹੀ ਲਿਖੀਆਂ ਗਈਆਂ ਸਨ। ਪਿੰਡ ਬੋਹਤ ਵਾਲੀ ਬੀੜ ਅਖ਼ੀਰਲੇ ੨੬ ਵਰਕਿਆਂ ਤੋਂ ਛੁਟ ਬਾਕੀ ਸਾਰੀ ਦੀ ਸਾਰੀ ਇਕੋ ਹੱਥ ਦੀ ਲਿਖੀ ਹੋਈ ਹੈ। ਜੀ. ਬੀ. ਸਿੰਘ ਜੀ ਨੇ ਅੱਖੀਂ ਵੇਖ ਕੇ ਇਹ ਸਾਖ ਭਰੀ ਹੈ। ਜਿਹੜੀਆਂ ਫ਼ਾਲਤੂ ਬਾਣੀਆਂ ਦਰਜ ਹੋਈਆਂ ਹਨ, ਉਨ੍ਹਾਂ ਬਾਰੇ ਜੀ. ਬੀ. ਸਿੰਘ ਜੀ ਨੇ ਵੱਜ-ਵਜਾ ਕੇ ਲਿਖਿਆ ਹੈ, ਕੋਈ ਲੁਕ-ਲੁਕਾ ਨਹੀਂ ਰਖਿਆ। ਜੇ ਭਗਤਾਂ ਦੀ ਸਾਰੀ ਬਾਣੀ, ਭੱਟਾਂ ਦੇ ਸਵੱਈਏ ਤੇ ਸੱਤੇ ਬਲਵੰਡ ਦੀ ਵਾਰ, ਬੋਹਤ ਵਾਲੀ ਬੀੜ ਵਿਚ ਕਿਸੇ ਹੋਰ ਹੱਥ ਦੇ ਲਿਖੇ ਹੁੰਦੇ, ਤਾਂ ਸਰਦਾਰ ਜੀ. ਬੀ. ਸਿੰਘ ਜੀ ਰਤਾ ਲੁਕਾ ਨਾ ਰੱਖਦੇ। ਖੋਜੀ ਕੀ ਤੇ ਲੁਕਾ ਕੀ ? ਖੋਜੀ ਭੀ ਉਹ ਜੋ ਨਾਲੋ-ਨਾਲ ਸਿੱਖ ਧਰਮ ਦੇ ਇਤਿਹਾਸ ਦਾ ਮਖ਼ੌਲ ਭੀ ਉਡਾ ਰਿਹਾ ਹੈ।

ਸਿੱਖ ਇਤਿਹਾਸਕਾਰਾਂ ਨੇ ਤਾਂ ਇਹ ਲਿਖਿਆ ਸੀ ਕਿ ਭਾਈ ਬੰਨੋ ਵਾਲੀ ਬੀੜ ਮਾਂਗਟ (ਜ਼ਿਲਾ ਗੁਜਰਾਤ) ਦੇ ਰਾਹਾਂ ਵਿਚ ਲਿਖੀ ਗਈ ਸੀ, ਪਰ ਅਸੀ ਸਾਬਤ ਕਰ ਚੁਕੇ ਹਾਂ[੧] ਕਿ ਇਹ ਬੀੜ ਅੰਮ੍ਰਿਤਸਰ ਵਿਚ ਹੀ ਲਿਖੀ ਗਈ, ਤੇ ਭਾਈ ਗੁਰਦਾਸ ਜੀ ਦੇ ਸਾਹਮਣੇ ਲਿਖੀ ਗਈ ਸੀ। ਭਾਈ ਗੁਰਦਾਸ ਜੀ ਦੀ ਨਿਗਰਾਨੀ ਹੁੰਦਿਆਂ ਇਸ ਬੀੜ ਵਿਚ ਕਿਸੇ ਮਿਲਾਵਟ ਦੀ ਗੁੰਜਾਇਸ਼ ਨਹੀਂ

---

੧. ਇਸ ਲੇਖ ਲਈ ਵੇਖੋ ਮੇਰੀ ਲਿਖੀ ਪੁਸਤਕ *ਆਦਿ ਬੀੜ ਬਾਰੇ*।

ਹੋ ਸਕਦੀ ਸੀ। ਭਾਈ ਬੰਨੋ ਦੀ ਬੀੜ ਤੋਂ ਬੋਹਤ ਪਿੰਡ ਵਾਲੀ ਬੀੜ ਲਿਖੀ ਗਈ, ਇਕ ਸਾਲ ਦੇ ਅੰਦਰ ਅੰਦਰ ਹੀ, ਸੰਮਤ ੧੬੬੨ ਵਿਚ, ਅਜੇ ਗੁਰੂ ਅਰਜਨ ਸਾਹਿਬ ਜੀ ਜ਼ਿੰਦਾ ਸਨ। ਬੋਹਤ ਵਾਲੀ ਬੀੜ ਲਿਖੀ ਹੋਈ ਭੀ ਇੱਕੋ ਹੱਥ ਦੀ ਹੈ। ਸੋ, ਸਿਰਫ਼ ਇਹੀ ਗਵਾਹੀ ਇਹੀ ਸਾਬਤ ਕਰਨ ਲਈ ਕਾਫ਼ੀ ਹੈ ਕਿ ਬਾਬਾ ਪ੍ਰਿਥੀ ਚੰਦ ਤੇ ਚੰਦੂ ਜਹਾਂਗੀਰ ਨਾਲ ਸਾਜ਼ਸ਼ ਕਰ ਕੇ 'ਆਦਿ ਬੀੜ' ਨਾਲ ਕੋਈ ਮਿਲਾਵਟ ਨਹੀਂ ਕਰ ਸਕੇ। ਸਾਰੀ ਭਗਤ-ਬਾਣੀ, ਭੱਟਾਂ ਦੇ ਸਵੱਈਏ ਤੇ ਸੱਤੇ ਬਲਵੰਡ ਦੀ ਵਾਰ—ਇਹ ਸਾਰੀਆਂ ਬਾਣੀਆਂ ਭਾਈ ਗੁਰਦਾਸ ਜੀ ਦੀ ਹੱਥੀਂ ਹੀ ਗੁਰੂ ਸਾਹਿਬ ਦੀ ਆਗਿਆ ਅਨੁਸਾਰ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਈਆਂ ਸਨ।

ਬਾਕੀ ਰਿਹਾ ਸਵਾਲ 'ਸੱਤੇ ਬਲਵੰਡ ਦੀ ਵਾਰ' ਦੇ ਆਦਰ-ਸਤਿਕਾਰ ਦਾ। ਸਾਨੂੰ ਗੁਰੂ ਅਰਜਨ ਸਾਹਿਬ ਜੀ ਦੇ ਵੇਲੇ ਦੀ ਹੀ ਇਕ ਭਰੋਸੇ-ਜੋਗ ਗਵਾਹੀ ਮਿਲ ਰਹੀ ਹੈ, ਜੋ ਇਹ ਸਾਬਤ ਕਰਦੀ ਹੈ ਕਿ ਇਹ ਬਾਣੀ ਉਸੇ ਤਰ੍ਹਾਂ ਹੀ ਪੜ੍ਹੀ ਸੁਣੀ ਤੇ ਵਰਤੀ ਜਾ ਰਹੀ ਸੀ, ਜਿਵੇਂ ਗੁਰੂ ਗ੍ਰੰਥ ਸਾਹਿਬ ਵਿਚ ਲਿਖੀਆਂ ਹੋਰ ਬਾਣੀਆਂ।

ਭਾਈ ਗੁਰਦਾਸ ਜੀ ਦਾ ਨਾਂ ਸਿੱਖ ਪੰਥ ਵਿਚ ਸੂਰਜ ਵਾਂਗ ਰੌਸ਼ਨ ਹੈ। ਇਹ ਗੁਰੂ ਅਮਰਦਾਸ ਜੀ ਦੇ ਭਤੀਜੇ ਸਨ। ਗੁਰੂ ਰਾਮਦਾਸ ਜੀ ਦੇ ਵੇਲੇ ਤੋਂ ਹੀ ਇਨ੍ਹਾਂ ਨੂੰ ਯੂ. ਪੀ. ਵਿਚ ਸਿੱਖ ਧਰਮ ਦਾ ਪਰਚਾਰ ਕਰਨ ਲਈ ਭੇਜਿਆ ਜਾਂਦਾ ਰਿਹਾ। ਪਰਚਾਰ ਆਖ਼ਰ ਗੁਰਬਾਣੀ ਦੀ ਰਾਹੀਂ ਹੀ ਹੋ ਸਕਦਾ ਸੀ, ਤੇ ਭਾਈ ਗੁਰਦਾਸ ਜੀ ਬਾਣੀ ਦੇ ਪਰਸਿਧ ਵਿਦਵਾਨ ਤੇ ਰਸੀਏ ਸਨ। ਇਨ੍ਹਾਂ ਨੇ ਆਪ ਭੀ ਗੁਰਮਤਿ ਉੱਤੇ ਦੋ ਪੁਸਤਕ ਲਿਖੇ—'ਵਾਰਾਂ' ਅਤੇ 'ਕਬਿਤ'। 'ਵਾਰਾਂ' ਠੇਠ ਪੰਜਾਬੀ ਵਿਚ, 'ਕਬਿਤ' ਬ੍ਰਿਜ-ਭਾਸ਼ਾ ਵਿਚ। ਭਾਈ ਗੁਰਦਾਸ ਜੀ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਜੀ ਦੀ ਕੁੰਜੀ ਆਖੀ ਜਾਂਦੀ ਹੈ। ਇਸ ਦਾ ਇਹ ਭਾਵ ਲਿਆ ਜਾ ਸਕਦਾ ਹੈ ਕਿ ਇਨ੍ਹਾਂ ਨੇ ਗੁਰਮਤਿ ਦੇ ਸਿਧਾਂਤ ਆਪਣੀ ਬਾਣੀ ਵਿਚ ਸਪੱਸ਼ਟ ਤੌਰ 'ਤੇ ਸਮਝਾਏ ਹਨ, ਤੇ ਇਸ ਕੰਮ ਲਈ ਇਨ੍ਹਾਂ ਨੇ ਆਪਣੀ ਬਾਣੀ ਲਿਖਣ ਵਿਚ ਗੁਰਬਾਣੀ ਦਾ ਬਹੁਤ ਆਸਰਾ ਲਿਆ ਹੈ। ਇਸ ਖ਼ਿਆਲ ਨੂੰ ਖੋਲ੍ਹ ਕੇ ਦੱਸਣ ਲਈ ਅਸੀ ਭਾਈ ਗੁਰਦਾਸ ਜੀ ਦੀ ੨੬ਵੀਂ ਵਾਰ ਪਾਠਕਾਂ ਦੇ ਸਾਹਮਣੇ ਪੇਸ਼ ਕਰਦੇ ਹਾਂ। ਇਸ ਵਿਚ ਵੇਖੋਗੇ ਕਿ ਥਾਂ ਥਾਂ ਭਾਈ ਗੁਰਦਾਸ ਜੀ ਦੀਆਂ ਤੁਕਾਂ ਗੁਰਬਾਣੀ ਨਾਲ ਮਿਲਦੀਆਂ ਹਨ :

(੧) ਪਉੜੀ ਨੰ: ੨

**ਆਦਿ ਪੁਰਖੁ ਆਦੇਸੁ ਹੈ, ਓਹੁ ਵੇਖੈ ਓਨਾ ਨਦਰਿ ਨ ਆਇਆ।**

ਜਪੁ ਜੀ, ਪਉੜੀ ਨੰ: ੩੦

**ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ।**

(੨) ਪਉੜੀ ਨੰ: ੩

**ਅੰਬਰੁ ਧਰਤਿ ਵਿਛੋੜਿਅਨੁ, ਕੁਦਰਤਿ ਕਰਿ ਕਰਤਾਰੁ ਕਹਾਇਆ।**
**ਧਰਤੀ ਅੰਦਰਿ ਪਾਣੀਐ, ਵਿਣੁ ਥੰਮਾ ਆਗਾਸੁ ਰਹਾਇਆ।**
**ਇੰਧਣ ਅੰਦਰਿ ਅਗਿ ਧਰਿ, ਅਹਿਨਿਸਿ ਸੂਰਜੁ ਚੰਦੁ ਉਪਾਇਆ।**

ਮਲਾਰ ਕੀ ਵਾਰ ਮ: ੧, ਪਉੜੀ ੧, ਪੰਨਾ ੧੨੭੯

**ਆਪੀਨੈ੍ ਆਪੁ ਸਾਜਿ, ਆਪੁ ਪਛਾਣਿਆ।**
**ਅੰਬਰੁ ਧਰਤਿ ਵਿਛੋੜਿ, ਚੰਦੋਆ ਤਾਣਿਆ।**
**ਵਿਣੁ ਥੰਮ੍ਾ ਗਗਨੁ ਰਹਾਇ, ਸਬਦੁ ਨੀਸਾਣਿਆ।**
**ਸੂਰਜੁ ਚੰਦੁ ਉਪਾਇ, ਜੋਤਿ ਸਮਾਣਿਆ।**
**ਕੀਏ ਰਾਤਿ ਦਿਨੰਤ, ਚੋਜ ਵਿਡਾਣਿਆ।**

(੩) ਪਉੜੀ ਨੰ: ੫

**ਓਅੰਕਾਰਿ ਆਕਾਰੁ ਕਰਿ, ਲਖ ਦਰੀਆਉ ਨ ਕੀਮਤਿ ਪਾਈ।.....**
**ਕੇਵਡੁ ਵਡਾ ਆਖੀਐ, ਕਵਣੁ ਥਾਉਂ ਕਿਸੁ ਪੁਛਾਂ ਜਾਈ।**
**ਅਪੜਿ ਕੋਇ ਨ ਹੰਘਈ, ਸੁਣਿ ਸੁਣਿ ਆਖਣੁ ਆਖਿ ਸੁਣਾਈ।**

ਸਿਰੀ ਰਾਗੁ ਮ: ੧ ਪੰਨਾ ੧੪

**ਭੀ ਤੇਰੀ ਕੀਮਤਿ ਨਾ ਪਵੈ, ਹਉ ਕੇਵਡੁ ਆਖਾ ਨਾਉ।੧।**
**ਸਾਚਾ ਨਿਰੰਕਾਰੁ ਨਿਜ ਥਾਇ।**
**ਸੁਣਿ ਸੁਣਿ ਆਖਣੁ ਆਖਣਾ, ਜੇ ਭਾਵੈ ਕਰੇ ਤਮਾਇ।੧। ਰਹਾਉ।**

(੪) ਪਉੜੀ ਨੰ: ੭

**ਕਲਿਜੁਗਿ ਬੀਜੈ ਸੋ ਲੁਣੈ, ਵਰਤੈ ਧਰਮੁ ਨਿਆਉ ਸੁਖਾਲਾ।**

ਬਾਰਾਮਾਹਾ ਮਾਝ ਮ: ੫, ਪੰਨਾ ੧੩੪

**ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ।੭।**

(੫) ਪਉੜੀ ਨੰ: ੮

**ਸਤਿਜੁਗਿ ਸਤੁ, ਤ੍ਰੇਤੇ ਜਗੀ, ਦੁਆਪਰਿ ਪੂਜਾ ਬਾਹਲੀ ਘਾਲਾ।**
**ਕਲਿਜੁਗਿ ਗੁਰਮੁਖਿ ਨਾਉ ਲੈ, ਪਾਰਿ ਪਵੈ ਭਵਜਲ ਭਰਨਾਲਾ।**

ਗਉੜੀ ਬੈਰਾਗਣਿ, ਭਗਤ ਰਵਿਦਾਸ ਜੀ, ਪੰਨਾ ੩੪੬

**ਸਤਜੁਗਿ ਸਤੁ, ਤੇਤਾ ਜਗੀ, ਦੁਆਪਰਿ ਪੂਜਾਚਾਰ।**
**ਤੀਨੌ ਜੁਗ ਤੀਨੌ ਦਿੜੇ, ਕਲਿ ਕੇਵਲ ਨਾਮ ਆਧਾਰ।੧।**

***ਨੋਟ***: ਇੱਥੇ ਇਹ ਭੀ ਵੇਖ ਲਵੋ ਕਿ ਗੁਰੂ ਗ੍ਰੰਥ ਸਾਹਿਬ ਵਿਚ ਭਾਈ ਗੁਰਦਾਸ ਜੀ ਦੇ ਸਾਹਮਣੇ ਭਗਤ ਰਵਿਦਾਸ ਜੀ ਦੀ ਬਾਣੀ ਭੀ ਮੌਜੂਦ ਹੈ।

(੬) (ੳ) ਪਉੜੀ ਨੰ: ੯

**ਜਿਨਾ ਭਉ ਤਿਨ ਨਾਹਿ ਭਉ ਮੁਚੁ ਭਉ ਅਗੈ ਨਿਭਵਿਆਹਾ।**

ਸਲੋਕ ਮ: ੨, ਪੰਨਾ ੭੮੮

ਜਿਨਾ ਭਉ ਤਿਨ ਨਾਹਿ ਭਉ, ਮੁਚੁ ਭਉ ਨਿਭਵਿਆਹ।

(ਅ) **ਧਰਿ ਤਾਰਾਜੂ ਤੋਲੀਐ, ਹਉਲਾ ਭਾਰਾ ਤੋਲੁ ਤੁਲਾਹਾ।**

ਮ: ੧, ਆਸਾ ਦੀ ਵਾਰ,ਪੰਨਾ ੪੭੦

**ਧਰਿ ਤਾਰਾਜੂ ਤੋਲੀਐ, ਨਿਵੈ ਸੁ ਗਉਰਾ ਹੋਇ।੧।੧੪।**

(੭) ਪਉੜੀ ਨੰ: ੧੦

**ਕਾਰਣੁ ਕਰਤੇ ਵਸਿ ਹੈ, ਵਿਰਲੇ ਦਾ ਓਹੁ ਕਰੈ ਕਰਾਇਆ।**

ਮ: ੨, ਪੰਨਾ ੧੪੮

**ਕਾਰਣੁ ਕਰਤੇ ਵਸਿ ਹੈ, ਜਿਨਿ ਕਲ ਰਖੀ ਧਾਰਿ।੨।੨੩।**

(੮) ਪਉੜੀ ਨੰ: ੧੩

**ਗੁਰੁ ਦਰੀਆਉ ਅਮਾਉ ਹੈ, ਲਖ ਦਰੀਆਉ ਸਮਾਉ ਕਰੰਦਾ।......**
**ਸਾਇਰ ਸਣੁ ਰਤਨਾਵਲੀ, ਚਾਰਿ ਪਦਾਰਥੁ ਮੀਨੁ ਤਰੰਦਾ।**

ਪ੍ਰਭਾਤੀ ਮ: ੧, ਪੰਨਾ ੧੩੨੮-੨੯

**ਗੁਰ ਉਪਦੇਸਿ ਜਵਾਹਰ ਮਾਣਕ, ਸੇਵੇ ਸਿਖੁ ਸੁ ਖੋਜਿ ਲਹੈ।੧।.......**
**ਗੁਰੁ ਦਰੀਆਉ ਸਦਾ ਜਲੁ ਨਿਰਮਲੁ, ਮਿਲਿਆ ਦੁਰਮਤਿ ਮੈਲੁ ਹਰੈ।.....੨।**

ਅਸਾਂ ਵੰਨਗੀ ਦੇ ਤੌਰ 'ਤੇ ਇਹ ਵਾਰ ਨੰ: ੨੬ ਪੇਸ਼ ਕੀਤੀ ਹੈ। ਜਿਉਂ ਜਿਉਂ ਤੁਸੀ ਭਾਈ ਗੁਰਦਾਸ ਜੀ ਦੀਆਂ ਵਾਰਾਂ ਗਹੁ ਨਾਲ ਪੜ੍ਹੋਗੇ, ਤੁਹਾਨੂੰ ਇਹ ਗੱਲ ਸਾਫ਼ ਦਿਸਦੀ ਜਾਏਗੀ ਕਿ ਭਾਈ ਗੁਰਦਾਸ ਜੀ ਨੂੰ ਗੁਰਬਾਣੀ ਦੀ ਡੂੰਘੀ ਵਾਕਫ਼ੀ ਸੀ, ਅਤੇ ਉਹ ਆਪਣੀ ਬਾਣੀ ਵਿਚ ਗੁਰਬਾਣੀ ਵਿਚੋਂ ਬਹੁਤ ਪ੍ਰਮਾਣ ਵਰਤਦੇ ਹਨ।

ਹੂ-ਬ-ਹੂ ਇਸੇ ਤਰ੍ਹਾਂ ਹੀ ਭਾਈ ਸਾਹਿਬ 'ਸੱਤੇ ਬਲਵੰਡ ਦੀ ਵਾਰ' ਨੂੰ ਵਰਤਦੇ ਹਨ। ਪੜ੍ਹੋ ਉਨ੍ਹਾਂ ਦੀ ਵਾਰ ਨੰ: ੨੪। ਇਸ ਵਾਰ ਦੀਆਂ ੨੫ ਪਉੜੀਆਂ ਹਨ। ਗੁਰੂ ਅਰਜਨ ਸਾਹਿਬ ਦੀ ਸ਼ਹੀਦੀ ਤੋਂ ਪਿਛੋਂ ਇਹ ਵਾਰ ਲਿਖੀ ਗਈ ਸੀ, ਕਿਉਂਕਿ ਇਸ ਵਿਚ ਗੁਰੂ ਪੰਚਮ ਪਾਤਿਸ਼ਾਹ ਦੀ ਸ਼ਹੀਦੀ ਦਾ ਜ਼ਿਕਰ ਹੈ, ਅਤੇ ਗੁਰੂ ਹਰਿ ਗੋਬਿੰਦ ਸਾਹਿਬ ਦੀ ਉਸਤਤਿ ਭੀ ਦਰਜ ਹੈ। ਹਰੇਕ ਗੁਰ-ਵਿਅਕਤੀ ਦੀ ਵਡਿਆਈ ਵਿਚ ਲਿਖੇ ਅਨੁਸਾਰ ਪਉੜੀਆਂ ਦਰਜ ਹਨ :

| | |
|---|---|
| ੧ ਤੋਂ ੪ ਤਕ | ਗੁਰੂ ਨਾਨਕ ਦੇਵ ਜੀ |
| ੫ ਤੋਂ ੮ ਤਕ | ਗੁਰੂ ਅੰਗਦ ਸਾਹਿਬ ਜੀ |
| ੯ ਤੋਂ ੧੩ ਤਕ | ਗੁਰੂ ਅਮਰਦਾਸ ਸਾਹਿਬ ਜੀ |
| ੧੪ ਤੋਂ ੧੭ ਤਕ | ਗੁਰੂ ਰਾਮਦਾਸ ਸਾਹਿਬ ਜੀ |
| ੧੮ ਤੋਂ ੨੧ ਤਕ | ਗੁਰੂ ਅਰਜਨ ਸਾਹਿਬ ਜੀ |
| ੨੧ ਤੇ ੨੨ | ਗੁਰੂ ਹਰਿ ਗੋਬਿੰਦ ਸਾਹਿਬ ਜੀ |
| ੨੩ | ਗੁਰੂ ਅਰਜਨ ਸਾਹਿਬ ਜੀ ਦੀ ਸ਼ਹੀਦੀ |
| ੨੪ | ਗੁਰੂ ਹਰਿ ਗੋਬਿੰਦ ਸਾਹਿਬ ਜੀ |
| ੨੫ | 'ਗੁਰ ਮੂਰਤਿ ਗੁਰ-ਸਬਦੁ ਹੈ'। |

ਹੁਣ ਅਸੀ ਪਾਠਕਾਂ ਦੀ ਦਿਲਚਸਪੀ ਵਾਸਤੇ 'ਵਾਰ ਨੰ: ੨੪' ਵਿਚੋਂ ਉਹ ਪ੍ਰਮਾਣ ਪੇਸ਼ ਕਰਦੇ ਹਾਂ, ਜੋ 'ਸੱਤੇ ਬਲਵੰਡ ਦੀ ਵਾਰ' ਨਾਲ ਡੂੰਘੀ ਸਾਂਝ ਰਖਦੇ ਹਨ :

(੧) ਪਉੜੀ ਨੰ: ੨, ਭਾਈ ਗੁਰਦਾਸ ਜੀ :

**ਨਿਹਚਲ ਨੀਉ ਧਰਾਈਓਨੁ, ਸਾਧ ਸੰਗਤਿ ਸਚਖੰਡ ਸਮੇਉ।**

ਪਉੜੀ ਨੰ: ੧, ਬਲਵੰਡ, ਪੰਨਾ ੯੬੬

**ਨਾਨਕਿ ਰਾਜੁ ਚਲਾਇਆ, ਸਚੁ ਕੋਟੁ ਸਤਾਣੀ ਨੀਵ ਦੈ।**

(੨) ਪਉੜੀ ਨੰ: ੩, ਭਾਈ ਗੁਰਦਾਸ ਜੀ :

**ਇਕ ਛਤੁ ਰਾਜੁ ਕਮਾਵਦਾ, ਦੁਸਮਨ ਦੂਤ ਨ ਸ਼ੋਰ ਸ਼ਰਾਬਾ।**

ਪਉੜੀ ਨੰ: ੧, ਬਲਵੰਡ

**ਨਾਨਕਿ ਰਾਜੁ ਚਲਾਇਆ......**

(੩) ਪਉੜੀ ਨੰ: ੨, ੩, ਭਾਈ ਗੁਰਦਾਸ ਜੀ :

**ਜਗਤ ਗੁਰੂ ਗੁਰੁ ਨਾਨਕੁ ਦੇਉ।—੨**
**ਜ਼ਾਹਰ ਪੀਰੁ ਜਗਤੁ-ਗੁਰ ਬਾਬਾ।—੩**

ਬਲਵੰਡ ਪਉੜੀ ਨੰ: ੧ ਵਿਚ ਆਖਦਾ ਹੈ ਕਿ ਗੁਰੂ ਨਾਨਕ ਦੇਵ ਜੀ ਦਾ ਨਾਮਣਾ ਬਿਆਨ ਨਹੀਂ ਕੀਤਾ ਜਾ ਸਕਦਾ :

**ਨਾਉ ਕਰਤਾ ਕਾਦਰੁ ਕਰੈ, ਕਿਉ ਬੋਲੁ ਹੋਵੈ ਜੋਖੀਵਦੈ।—੧**

(੪) ਪਉੜੀ ਨੰ: ੬, ਭਾਈ ਗੁਰਦਾਸ ਜੀ :

**ਜੋਤਿ ਸਮਾਣੀ ਜੋਤਿ ਵਿਚਿ,**
**ਗੁਰਮਤਿ ਸੁਖੁ, ਦੁਰਮਤਿ ਦੁਖੁ ਦਹਣਾ।**

ਪਉੜੀ ਨੰ: ੪, ਸੱਤਾ, ਪੰਨਾ ੯੬੭

**ਜੋਤਿ ਸਮਾਣੀ ਜੋਤਿ ਮਾਹਿ, ਆਪੁ ਆਪੈ ਸੇਤੀ ਮਿਕਿਓਨੁ।**

(੫) ਪਉੜੀ ਨੰ: ੭, ਭਾਈ ਗੁਰਦਾਸ ਜੀ :

**ਪੁਤੁ ਸਪੁਤੁ ਬਬਾਣੇ ਲਹਿਣਾ।**

ਇਸ ਦੇ ਟਾਕਰੇ 'ਤੇ

ਬਲਵੰਡ, ਪਉੜੀ ਨੰ: ੨

**ਪੁਤ੍ਰੀ ਕਉਲੁ ਨ ਪਾਲਿਓ, ਕਰਿ ਪੀਰਹੁ ਕੰਨ੍ ਮੁਰਟੀਐ।**

(੬) ਪਉੜੀ ਨੰ: ੧੦, ਭਾਈ ਗੁਰਦਾਸ ਜੀ :

**ਪੋਤਾ ਪਰਵਾਣੀਕ ਨਵੇਲਾ।**

ਪਉੜੀ ਨੰ: ੬, ਸੱਤਾ, ਪੰਨਾ ੯੬੮

**ਪਿਯੂ ਦਾਦੇ ਜੇਵਿਹਾ, ਪੋਤਾ ਪਰਵਾਣੁ।**

(੭) ਗੁਰੂ ਅਮਰਦਾਸ ਜੀ ਦੀ ਬਾਬਤ:

ਪਉੜੀ ਨੰ: ੧੨, ਭਾਈ ਗੁਰਦਾਸ ਜੀ:

**ਸੋ ਟਿਕਾ ਸੋ ਬੈਹਣਾ ਸੋਈ ਸਚਾ ਹੁਕਮੁ ਚਲਾਇਆ।**

ਪਉੜੀ ਨੰ: ੬, ਸੱਤਾ, ਪੰਨਾ ੯੬੮

**ਸੋ ਟਿਕਾ ਸੋ ਬੈਹਣਾ, ਸੋਈ ਦੀਬਾਣੁ।**

(੮) ਪਉੜੀ ਨੰ: ੧੫, ਭਾਈ ਗੁਰਦਾਸ ਜੀ:

**ਪਿਉ ਦਾਦੇ ਜੇਵੇਹਿਆ, ਪੜਦਾਦੇ ਪਰਵਾਣੁ ਪੜੋਤਾ।**

ਪਉੜੀ ਨੰ: ੬, ਸੱਤਾ, ਪੰਨਾ ੯੬੮

**ਪਿਯੂ ਦਾਦੇ ਜੇਵਿਹਾ, ਪੋਤਾ ਪਰਵਾਣੁ।**

(੯) ਪਉੜੀ ਨੰ: ੧੯, ਭਾਈ ਗੁਰਦਾਸ ਜੀ:

**ਤਖਤੁ ਬਖਤੁ ਲੈ ਮਲਿਆ, ਸਬਦ ਸੁਰਤਿ ਵਾਪਾਰੁ ਸਪੱਤਾ।**

ਪਉੜੀ ਨੰ: ੮, ਸੱਤਾ, ਪੰਨਾ ੯੬੮

**ਤਖਤਿ ਬੈਠਾ ਅਰਜਨ ਗੁਰੂ......**

(੧੦) ਪਉੜੀ ਨੰ: ੨੦, ਭਾਈ ਗੁਰਦਾਸ ਜੀ:

**ਲੰਗਰੁ ਚਲੈ ਸਬਦ ਗੁਰ, ਪੂਰੇ ਪੂਰੀ ਬਣੀ ਬਣੱਤਾ।**

ਪਉੜੀ ਨੰ: ੨, ਬਲਵੰਡ, ਪੰਨਾ ੯੬੭

**ਲੰਗਰੁ ਚਲੈ ਗੁਰ ਸਬਦਿ, ਹਰਿ ਤੋਟਿ ਨ ਆਵੀ ਖਟੀਐ।**

(੧੧) ਪਉੜੀ ਨੰ: ੨੦, ਭਾਈ ਗੁਰਦਾਸ ਜੀ:

**ਗੁਰਮੁਖਿ ਛਤਰੁ ਨਿਰੰਜਨੀ, ਪੂਰਨ ਬ੍ਰਹਮ ਪਰਮ ਪਦ ਮੱਤਾ।**

ਪਉੜੀ ਨੰ: ੨, ਬਲਵੰਡ, ਪੰਨਾ ੯੬੬

**ਝੁਲੈ ਸੁ ਛਤੁ ਨਿਰੰਜਨੀ, ਮਲਿ ਤਖਤੁ ਬੈਠਾ ਗੁਰ ਹਟੀਐ।**

ਉਪਰੋਕਤ ਪੁਸਤਕ ਵਿਚ ਸੱਤੇ ਬਲਵੰਡ ਦੇ ਵਿਰੁਧ ਇਕ ਇਹ ਦੂਸ਼ਣ ਲਾਇਆ ਗਿਆ ਹੈ ਕਿ ਉਨ੍ਹਾਂ ਨੇ ਗੁਰੂ ਅੰਗਦ ਸਾਹਿਬ ਦਾ ਨਾਮ 'ਲਹਿਣਾ' ਲਿਖ ਕੇ ਮਨ-ਮਤਿ ਕੀਤੀ ਹੈ, ਵੇਖੋ ਪੰਨਾ ਨੰ: ੧੫੧—'ਨੋਟ—ਗੁਰੂ ਅੰਗਦ ਸਾਹਿਬ

ਨੂੰ ਲਹਿਣਾ ਸ਼ਬਦ ਵਰਤ ਕੇ ਅਤੀ ਗ਼ਲਤੀ ਕੀਤੀ ਹੈ। ਗੁਰੂ ਨਾਨਕ ਸਾਹਿਬ ਨੇ ਬਾਬੇ ਲਹਿਣੇ ਨੂੰ ਗੁਰਤਾ ਦੇ ਕੇ ਗੁਰੂ ਅੰਗਦ ਵਿਚ ਤਬਦੀਲ ਕਰ ਦਿੱਤਾ ਸੀ, ਕਿਉਂਕਿ ਮਿਰਾਸੀ ਗੁਰਮਤਿ ਫ਼ਿਲਾਸਫ਼ੀ ਤੋਂ ਨਾਵਾਕਫ਼ ਸਨ, ਇਸ ਵਾਸਤੇ ਉਨ੍ਹਾਂ ਨੇ, ਕੀਤਾ ਹੋਵੇਗਾ। ਪਰ ਸਿੱਖ ਨੁਕਤਾ-ਨਿਗਾਹ ਅਨੁਸਾਰ ਅਪਰਾਧ ਹੈ।'

ਇਸ ਸੰਬੰਧੀ ਅਸੀ ਇਸ ਦੇ ਲੇਖਕ ਜੀ ਦੀ ਵਿਚਾਰ ਵਾਸਤੇ ਭਾਈ ਗੁਰਦਾਸ ਜੀ ਦੀ ਉਸੇ 'ਵਾਰ ਨੰ: ੨੪' ਵਿਚੋਂ ਪ੍ਰਮਾਣ ਪੇਸ਼ ਕਰਦੇ ਹਾਂ।

ਭਾਈ ਗੁਰਦਾਸ ਜੀ ਗੁਰੂ ਅੰਗਦ ਸਾਹਿਬ ਦੀ ਵਡਿਆਈ ਕਰਦੇ ਹੋਏ ਇਉਂ ਲਿਖਦੇ ਹਨ :

(ੳ) **ਬਾਬਾਣੈ ਘਰਿ ਚਾਨਣੁ ਲਹਿਣਾ।** *—ਪਉੜੀ ਨੰ: ੬*

(ਅ) **ਪੁਤ ਸੁਪੁਤੁ ਬਬਾਣੇ ਲਹਿਣਾ।** *—ਪਉੜੀ ਨੰ: ੭*

ਭਾਈ ਗੁਰਦਾਸ ਜੀ ਦੀ ਇਸ 'ਵਾਰ ਨੰ: ੨੪' ਅਤੇ 'ਸੱਤੇ ਬਲਵੰਡ ਦੀ ਵਾਰ' ਵਿਚ ਹੋਰ ਭੀ ਕਈ ਸਾਂਝਾਂ ਹਨ। ਅਸਾਂ ਇੱਥੇ ਪਾਠਕਾਂ ਨੂੰ ਸਿਰਫ਼ ਵੰਨਗੀ ਵਿਖਾਈ ਹੈ। ਪਾਠਕ ਆਪ ਨਿਰਣਾ ਕਰ ਲੈਣਗੇ ਕਿ 'ਸੱਤੇ ਬਲਵੰਡ ਦੀ ਵਾਰ' ਗੁਰੂ ਅਰਜਨ ਸਾਹਿਬ ਦੀ ਹਯਾਤੀ ਵਿਚ ਹੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸੀ।



# ਚੋਣਾਂ ਦੀ ਯਾਦ

ਸੰਨ ੧੯੩੬ ਦੀ ਗੱਲ ਹੈ। ਮਾਰਚ ਦਾ ਮਹੀਨਾ ਸੀ, ਕਣਕਾਂ ਪੱਕਣ ਤੇ ਆਈਆਂ ਹੋਈਆਂ ਸਨ। ਮੈਨੂੰ ਇਕ ਪਿੰਡ ਦੀਵਾਨ 'ਤੇ ਜਾਣਾ ਪੈ ਗਿਆ, ਜੋ ਰੇਲ ਦੇ ਸਟੇਸ਼ਨ ਤੋਂ ਨੌਂ ਦਸ ਮੀਲ ਦੀ ਵਿਥ 'ਤੇ ਹੈ। ਅੰਮ੍ਰਿਤਸਰ ਤੋਂ ਸਵੇਰ ਦੀ ਗੱਡੀ ਚੜ੍ਹ ਕੇ ੯ ਵਜੇ ਦੇ ਕਰੀਬ ਮੈਂ ਉਸ ਸਟੇਸ਼ਨ 'ਤੇ ਜਾ ਅਪੜਿਆ ਤੇ ਉਥੋਂ ਇਕ ਟਾਂਗਾ ਭਾੜੇ ਕੀਤਾ। ਕੁਝ ਵਾਟ ਤਾਂ ਪੱਕੀ ਸੜਕ ਸੀ, ਅਗਾਂਹ ਪਿੰਡਾਂ ਦੇ ਕੱਚੇ ਪਹੇ ਸਨ। ਉਸ ਪਿੰਡ ਅਪੜਦਿਆਂ ਦੁਪਹਿਰ ਆ ਗਈ, ਸਵੇਰ ਦਾ ਸਤ-ਸੰਗ ਸਮਾਪਤ ਹੋ ਚੁੱਕਾ ਸੀ। ਪੁੱਛ-ਪੁਛਾ ਕੇ ਪਿੰਡੋਂ ਪਾਰਲੇ ਪਾਸੇ ਮੈਂ ਇਕ ਹਵੇਲੀ ਵਿਚ ਜਾ ਅਪੜਿਆ। ਚੁਬਾਰੇ ਵਿਚ ਸਾਰੇ ਪਰਚਾਰਕ ਰੋਟੀ ਖਾਣ ਅਤੇ ਅਰਾਮ ਕਰਨ ਲਈ ਮੰਜਿਆਂ 'ਤੇ ਬੈਠੇ ਹੋਏ ਸਨ। ਉਹਨਾਂ ਵਿਚੋਂ ਇਕ ਦੋ ਸੱਜਣ ਮੇਰੇ ਭੀ ਕੁਝ ਮਾੜੇ-ਮੋਟੇ ਵਾਕਫ਼ ਨਿਕਲ ਆਏ। ਲੰਗਰ ਅਜੇ ਤਿਆਰ ਨਹੀਂ ਸੀ ਹੋਇਆ, ਤੇ, ਇਹ ਸੱਜਣ ਸਮਾ ਗੁਜ਼ਾਰਨ ਲਈ ਗੱਪਾਂ ਮਾਰ ਰਹੇ ਸਨ, ਪਰ ਇਹਨਾਂ ਸਭਨਾਂ ਦੀਆਂ ਗੱਪਾਂ ਇਕ ਖ਼ਾਸ ਮਜ਼ਮੂਨ 'ਤੇ ਸਨ। ਚੋਣਾਂ ਦਾ ਘੋਲ ਮੁੱਕਿਆਂ ਅਜੇ ਸ਼ਾਇਦ ਮਹੀਨਾ ਡੇਢ ਹੀ ਹੋਇਆ ਸੀ। ਇਹਨਾਂ ਦੀਆਂ ਗੱਲਾਂ ਤੋਂ ਮੈਨੂੰ ਇਉਂ ਜਾਪਿਆ ਕਿ ਅਸਾਡੇ ਇਹ ਧਰਮ-ਪਰਚਾਰਕ ਆਪੋ ਆਪਣੇ ਵਿਤ ਅਨੁਸਾਰ ਉਸ ਘੋਲ ਵਿਚ ਹਿੱਸਾ ਲੈ ਚੁੱਕੇ ਸਨ। ਹੁਣ ਇਹ ਪਰਚਾਰਕਾਂ ਵਾਂਗ ਹੀ ਮਸਾਲੇ ਲਾ ਲਾ ਕੇ ਆਪਣੇ ਕਾਰਨਾਮੇ ਸੁਣਾ ਰਹੇ ਸਨ। ਰਾਜਸੀ ਮਾਮਲਿਆਂ ਵਿਚ ਮੈਂ ਕਦੇ ਦਿਲਚਸਪੀ ਨਹੀਂ ਸੀ ਲਈ, ਨਾ ਹੀ ਮੈਨੂੰ ਇਹਨਾਂ ਦੀ ਕੋਈ ਸਮਝ ਸੀ। ਆਪਣੇ ਪੰਥਕ ਆਗੂਆਂ ਤੇ ਦੇਸ-ਆਗੂਆਂ ਉੱਤੇ ਪੂਰਾ ਭਰੋਸਾ ਰੱਖੀ ਜਾਣਾ ਇਤਨਾ ਹੀ ਮੈਂ ਕਾਫ਼ੀ ਸਮਝ ਲਿਆ ਕਰਦਾ ਸਾਂ। ਸੋ, ਪਹਿਲਾਂ ਤਾਂ ਇਹਨਾਂ ਪਰਚਾਰਕਾਂ ਦੀਆਂ ਗੱਲਾਂ ਵਲ ਮੈਂ ਕੋਈ ਖ਼ਾਸ ਗਹੁ ਨਾ ਕੀਤਾ। ਪਰ ਇਹਨਾਂ ਦੇ ਕਾਰਨਾਮੇ ਕੋਈ ਸਧਾਰਨ ਜਿਹੇ ਨਹੀਂ ਸਨ ਕਿ ਮੈਂ ਵੇਹਲਾ ਬੈਠਾ ਹੋਇਆ ਭੀ ਇਧਰੋਂ ਆਪਣੇ ਕੰਨ ਬੰਦ ਕਰ ਸਕਦਾ। ਵੋਟਰਾਂ ਦੀਆਂ ਭਰੀਆਂ ਲਾਰੀਆਂ ਨੂੰ ਰਸਤੇ ਵਿਚ ਟੋਏ ਪੁੱਟ ਪੁੱਟ ਕੇ ਉਲਟਾਣਾ, ਕਈ ਵੋਟਰਾਂ ਨੂੰ ਭੁਚਲਾ ਕੇ ਡੱਕ

ਰੱਖਣਾ ਕਿ ਵੋਟ ਦੇਣ ਵਾਲੇ ਥਾਂ ਅੱਪੜ ਹੀ ਨਾ ਸਕਣ, ਸ਼ਰਾਬ ਖੁਲ੍ਹੇ ਦਿਲ ਵਰਤਾਣਾ, ਵੋਟ ਦਾ ਮੁੱਲ ਪੈਣਾ, ਜਿਉਂ ਜਿਉਂ ਰੋਜ਼ਾਨਾ ਪੈਂਦੀਆਂ ਵੋਟਾਂ ਦੀ ਗਿਣਤੀ ਵਿਚ ਕਿਤੇ ਹਾਰਨ ਦਾ ਖ਼ਤਰਾ ਜਾਪੇ ਤਾਂ ਵੋਟ ਦਾ ਮੁੱਲ ਭੀ ਵਧਦਾ ਜਾਣਾ, ਕਈ ਥਾਈਂ ਪੰਜ ਪੰਜ ਤੋਂ ਹਜ਼ਾਰ ਹਜ਼ਾਰ ਰੁਪਏ ਤਕ ਇਹ ਮੁੱਲ ਅੱਪੜ ਜਾਣਾ—ਅਜਿਹੀਆਂ ਕਈ ਗੱਪਾਂ ਉਹ ਸੱਜਣ ਇਕ ਦੂਜੇ ਨੂੰ ਸੁਣਾ ਰਹੇ ਸਨ।

ਉਹਨਾਂ ਪਰਚਾਰਕਾਂ ਦੀਆਂ ਇਹਨਾਂ ਗੱਲਾਂ ਤੋਂ ਮੈਨੂੰ ਪਤਾ ਲਗਾ ਕਿ ਇਹ ਪਿੰਡ ਚੋਣਾਂ ਦੇ ਘੋਲ ਵੇਲੇ ਇਕ ਤਕੜਾ ਅਖਾੜਾ ਬਣਿਆ ਰਿਹਾ ਸੀ। ਹੁਣ ਇਹ ਦੀਵਾਨ ਉਸ ਘੋਲ ਦੀ ਜਿੱਤ ਦੀ ਖ਼ੁਸ਼ੀ ਵਿਚ ਕੀਤਾ ਗਿਆ ਸੀ, ਤੇ, ਇਹ ਸਾਰੇ ਪਰਚਾਰਕ ਉਸ ਜਿੱਤੇ ਹੋਏ ਧੜੇ ਦੇ ਸੂਰਮੇ ਕਾਰ-ਕੁਨ ਸਨ। ਮੈਂ ਬੜਾ ਹੈਰਾਨ ਹੋਇਆ ਕਿ ਮੈਂ ਕਿੱਥੇ ਆ ਫਸਿਆ, ਕਾਲਜ ਦੇ ਮੁੰਡਿਆਂ ਨੂੰ ਸਿਰਫ਼ ਗੁਰਬਾਣੀ ਤੇ ਗੁਰ-ਇਤਿਹਾਸ ਸੁਣਾਨਾ ਹੀ ਗਿੱਝਾ ਹੋਇਆ ਮੈਂ ਅਜਿਹੇ ਦੀਵਾਨਾਂ ਵਿਚ ਕੀ ਸੁਣਾਵਾਂਗਾ ? ਪਰ ਆਪਣੀ ਇਸ ਘਬਰਾਹਟ ਨਾਲੋਂ ਅਜੇ ਉਹਨਾਂ ਪਰਚਾਰਕਾਂ ਦੀਆਂ ਹੱਡ-ਬੀਤੀਆਂ ਸੁਰਤਿ ਨੂੰ ਵਧੀਕ ਖਿੱਚ ਰਹੀਆਂ ਸਨ। ਇਕ ਪਰਚਾਰਕ, ਜੋ ਆਪਣੀ ਉਮਰ ਦਾ ਬਹੁਤਾ ਸਾਰਾ ਹਿੱਸਾ ਮੁਲਾਜ਼ਮ ਰਹਿ ਕੇ ਧਰਮ-ਪਰਚਾਰ ਵਿਚ ਗੁਜ਼ਾਰ ਚੁਕਾ ਸੀ, ਆਪਣੀ ਹੱਡ-ਬੀਤੀ ਸੁਣਾਂਦਾ ਜਦੋਂ ਸ਼ਰਾਬ ਵਰਤਾਣ ਦੀ 'ਸੇਵਾ' ਦਾ ਹਾਲ ਸੁਣਾਨ ਲੱਗਾ, ਤਾਂ ਉਸ ਦਾ ਸੰਘ ਕੁਝ ਰੁਕ ਗਿਆ, ਫਿਰ ਧੀਮੀ ਅਵਾਜ਼ ਨਾਲ ਆਖਣ ਲੱਗਾ—ਖ਼ਾਲਸਾ ਜੀ! ਜਦੋਂ ਮੈਨੂੰ ਸ਼ਰਾਬ ਭੀ ਹੱਥੀਂ ਵੰਡਣੀ ਪਈ, ਤਾਂ ਮੈਂ ਕਦੇ ਕਦੇ ਉਦਾਸ ਜਿਹਾ ਹੋ ਕੇ ਗੁਰੂ ਦੇ ਦਰ 'ਤੇ ਆਖਿਆ ਕਰਦਾ ਸਾਂ, "ਪਾਤਿਸ਼ਾਹ! ਤੇਰੇ ਰੰਗ! ਮੈਂ ਸਾਰੀ ਉਮਰ ਤੇਰੀ ਸੁੰਦਰ ਬਾਣੀ ਦਾ ਆਸਰਾ ਲੈ ਕੇ ਸ਼ਰਾਬ ਤੋਂ ਬਚ ਕੇ ਰਹਿਣ ਦਾ ਉਪਦੇਸ਼ ਕਰਦਾ ਰਿਹਾ, ਪਰ ਇਸ ਚੰਦਰੀ ਰੋਜ਼ੀ ਦੀ ਖ਼ਾਤਰ ਇਸ ਧੌਲੀ ਦਾੜ੍ਹੀ ਨਾਲ ਮੈਂ ਆਪਣੀ ਹੱਥੀਂ ਹੀ ਸ਼ਰਾਬ ਪਿਲਾ ਰਿਹਾ ਹਾਂ। ਮਿਹਰ ਕਰਦੋਂ ਤੇ ਇਹ ਕੰਮ ਤਾਂ ਮੈਨੂੰ ਕਰਨਾ ਨਾ ਪੈਂਦਾ।" ਉਸ ਬਜ਼ੁਰਗ ਦੇ ਜੋਸ਼-ਭਰੇ ਕਾਰਨਾਮਿਆਂ ਵਿਚੋਂ ਜਦੋਂ ਮੈਂ ਉਸ ਦਾ ਇਹ ਦੁੱਖ-ਭਰਿਆ ਤਰਲਾ ਭੀ ਸੁਣਿਆ, ਤਾਂ ਮੈਨੂੰ ਕੁਝ ਸੱਟ ਜਿਹੀ ਵੱਜੀ। ਉੱਥੋਂ ਉਠ ਕੇ ਮੈਂ ਪਰੇਡੇ ਹੋ ਬੈਠਾ। ਚੁਬਾਰਾ ਕਾਫ਼ੀ ਵੱਡਾ ਸੀ। ਇਸ ਗੁੱਠੇ ਮੈਂ ਆਪਣੇ ਹੀ ਜ਼ਿਲੇ ਦੇ ਇਕ ਉੱਘੇ ਢਾਡੀ ਜਥੇ ਦਾ ਜਥੇਦਾਰ ਬੈਠਾ ਵੇਖਿਆ। ਪਹਿਲਾਂ ਅਸੀ ਇਕ ਦੂਜੇ ਦਾ ਨਾਂ ਹੀ ਜਾਣਦੇ ਸਾਂ, ਅਜ ਜਾਣ-ਪਛਾਣ ਭੀ ਹੋ ਗਈ। ਇਧਰ-ਉਧਰ ਦੀਆਂ ਦੋ ਚਾਰ ਗੱਲਾਂ ਪਿਛੋਂ ਮੈਂ ਪੁੱਛਿਆ, "ਸੁਣਾਓ, ਸਰਦਾਰ ਜੀ! ਚੋਣਾਂ ਦੇ ਦਿਨੀਂ ਆਪਣੇ ਜ਼ਿਲੇ ਵਿਚ ਕਿਵੇਂ

ਬੀਤੀ ?" ਕਹਿਣ ਲੱਗਾ, "ਕੁਝ ਨਾ ਪੁਛੋ, ਪ੍ਰੋਫ਼ੈਸਰ ਜੀ ! ਸਾਡੇ ਪਾਸੇ ਤਾਂ ਲਾਰੀਆਂ ਦੀਆਂ ਲਾਰੀਆਂ ਭਰ ਭਰ ਕੇ ਸ਼ਰਾਬ ਵੰਡੀ ਗਈ, ਲੋਕਾਂ ਕਟੋਰੇ ਭਰ ਭਰ ਕੇ ਪੀਤੀ। ਨਿਰੀ ਸ਼ਰਾਬ 'ਤੇ ਹੀ ਬੱਸ ਨਹੀਂ ਸੀ, ਨਕਦ ਰੁਪਇਆ ਭੀ ਬੜਾ ਵੰਡਿਆ ਗਿਆ। ਵੋਟਰਾਂ ਨੂੰ ਕਤਾਰਾਂ ਵਿਚ ਬਿਠਾ ਲੈਂਦੇ ਸਨ ਤੇ ਹਰੇਕ ਨੂੰ ਪੰਜ ਪੰਜ ਰੁਪਏ ਦਾ ਨੋਟ ਦੇ ਦੇਂਦੇ ਸਨ, ਤੇ ਜਿਉਂ ਜਿਉਂ ਵੋਟਾਂ ਪੈਣ ਦੇ ਦਿਨ ਮੁੱਕਣ 'ਤੇ ਆਉਂਦੇ ਗਏ, ਦਸ ਦਸ ਪੰਦਰਾਂ ਪੰਦਰਾਂ ਰੁਪਏ ਇਕ ਇਕ ਨੂੰ ਦਿੱਤੇ ਗਏ।" ਮੈਨੂੰ ਬੜੀ ਅਨ-ਹੋਣੀ ਜਿਹੀ ਗੱਲ ਜਾਪੀ। ਇਹ ਕਿਵੇਂ ਹੋ ਸਕਦਾ ਸੀ ਕਿ ਪੁਲਸ ਦੇ ਸਾਹਮਣੇ ਹੀ ਵੋਟਾਂ ਦਾ ਮੁੱਲ ਖੁੱਲ੍ਹਮ-ਖੁਲ੍ਹਾ ਵੰਡਿਆ ਜਾਂਦਾ ? ਮੈਨੂੰ ਕਹਿਣ ਲੱਗਾ—"ਪ੍ਰੋਫ਼ੈਸਰ ਜੀ ! ਕਿਸ ਧਰਤੀ 'ਤੇ ਵੱਸਦੇ ਹੋ ? ਆਖ਼ਰ ਪੁਲਸ ਵਾਲੇ ਭੀ ਤਾਂ ਮਨੁੱਖ ਹੀ ਹਨ, ਜਦੋਂ ਵੋਟਰਾਂ ਦੀ ਕਤਾਰ ਵਿਚ ਨੋਟ ਵੰਡੀਦੇ ਸਨ, ਤਾਂ ਇਕ ਇਕ ਨੋਟ ਉਹਨਾਂ ਨੂੰ ਭੀ ਭੇਟਾ ਕੀਤਾ ਜਾਂਦਾ ਸੀ। ਇਹ ਚਾਂਦੀ ਦੀ ਕੁੰਜੀ ਸਭ ਜਿੰਦਰੇ ਖੋਲ੍ਹ ਸਕਦੀ ਹੈ।"

ਜ਼ਿੰਦਗੀ ਦਾ ਇਹ ਇਕ ਨਵਾਂ ਤੇ ਅਨੋਖਾ ਤਜਰਬਾ ਸੀ। ਮੈਂ ਬੜਾ ਉਦਾਸ ਜਿਹਾ ਹੋ ਗਿਆ। ਅਸਾਨੂੰ ਗੁਆਂਢੀ ਲੋਕ ਅਗੇ ਹੀ ਸ਼ਰਾਬ ਦੇ ਬੜੇ ਮੇਹਣੇ ਮਾਰਿਆ ਕਰਦੇ ਸਨ, ਅਸਾਡੇ ਪਰਚਾਰਕ ਵਿਚਾਰੇ ਪਿੰਡ ਪਿੰਡ ਜਾ ਕੇ ਦੀਵਾਨਾਂ ਵਿਚ ਲੋਕਾਂ ਨੂੰ ਸ਼ਰਾਬ ਤੋਂ ਵਰਜਿਆ ਕਰਦੇ ਸਨ। ਪਰ ਇਹ ਕੀ ਭਾਣਾ ਵਰਤਿਆ ! ਉਹੀ ਧਨੀ ਸਰਦਾਰ ਜੋ ਕਿਸੇ ਸਮੇ ਆਪਣੇ ਖ਼ਰਚ 'ਤੇ ਆਪਣੇ ਇਲਾਕਿਆਂ ਵਿਚ ਦੀਵਾਨ ਕਰਾ ਕੇ ਸ਼ਰਾਬ ਆਦਿਕ ਕੁਕਰਮਾਂ ਦੇ ਵਿਰੁੱਧ ਪਰਚਾਰ ਕਰਾਇਆ ਕਰਦੇ ਸਨ, ਅੱਜ ਆਪ ਹੀ ਦੋ ਚਾਰ ਦੀ ਨਹੀਂ, ਸੈਂਕੜਿਆਂ ਦੀ ਨਹੀਂ, ਹਜ਼ਾਰਾਂ ਰੁਪਇਆਂ ਦੀ ਸ਼ਰਾਬ ਮੁਫ਼ਤ ਵੰਡ ਰਹੇ ਹਨ ! ਅਸੀ ਤਾਂ ਅੱਗੇ ਹੀ ਬਦਨਾਮ ਸਾਂ, ਇਹ ਨਵੀਂ ਮਰੀ ਹੋਰ ਆ ਪਈ। ਅਸਾਂ ਆਪਣੇ ਇਲਾਕੇ ਦੇ ਪਿੰਡਾਂ ਵਿਚ 'ਕਾਲਰ ਖ਼ਾਲਸਾ ਦੀਵਾਨ' ਨਾਂ ਦਾ ਇਕ ਜਥਾ ਬਣਾਇਆ ਹੋਇਆ ਸੀ। ਉਸ ਦੀ ਰਾਹੀਂ ਸਾਲ ਦੇ ਸਾਲ ਗਰਮੀਆਂ ਦੀਆਂ ਛੁੱਟੀਆਂ ਵਿਚ ਅਸੀ ਇਕ ਦੀਵਾਨ ਕਰਿਆ ਕਰਦੇ ਸਾਂ। ੧੯੨੧ ਵਿਚ ਦੀਵਾਨ ਕੀਤਾ, ਰਾਗੀ ਤੇ ਢਾਡੀ ਜਥੇ ਸ਼ਹੀਦ ਬਜ਼ੁਰਗਾਂ ਦੀਆਂ ਸ਼ਹੀਦੀਆਂ ਦੇ ਸਾਕੇ ਸੁਣਾਂਦੇ ਸਨ। ਪਰ ਮੇਰੇ ਗੁਆਂਢ ਬੈਠੇ ਦੋ ਤਿੰਨ ਹਿੰਦੂ ਸੱਜਣ ਇਹ ਸੁਣ ਕੇ ਸਿਰ ਫੇਰ ਕੇ ਆਪੋ ਵਿਚ ਆਖਣ ਲਗੇ, "ਇਹ ਕਿਵੇਂ ਹੋ ਸਕਦਾ ਹੈ ? ਇਤਨੇ ਸੂਰਬੀਰ ਇਹ ਕਿੱਥੋਂ ਹੋਏ ? ਹਨ ਤਾਂ ਉਹੀ, ਜੋ ਰੋਜ਼ ਸ਼ਰਾਬਾਂ ਪੀ ਪੀ ਕੇ ਖੁਲ੍ਹੀਂ ਕੇਸੀਂ ਰੂੜੀਆਂ ਤੇ ਨਾਲੀਆਂ ਵਿਚ ਬਦ-ਮਸਤ ਪਏ ਹੁੰਦੇ ਹਨ। ਇਹਨਾਂ ਦੇ ਵੱਡੇ ਕੋਈ ਇਹਨਾਂ ਤੋਂ ਵੱਖਰੇ

ਹੋਣਗੇ ?" ਢਾਡੀ ਜਥੇਦਾਰ ਪਾਸੋਂ ਚੋਣ-ਘੋਲ ਦੀਆਂ ਕਰਤੂਤਾਂ ਸੁਣ ਕੇ ਮੈਂ ਸੋਚੀਂ ਪੈ ਗਿਆ। ਕੀ ਅਕਾਲੀ ਲਹਿਰ ਵੇਲੇ ਦੀਆਂ ਅਸਾਡੀਆਂ ਕੁਰਬਾਨੀਆਂ ਸੁਣ-ਵੇਖ ਕੇ ਭੀ ਅਸਾਡੇ ਗੁਆਂਢੀ ਸਾਨੂੰ ਫਿਰ ਉਸੇ ਤਰ੍ਹਾਂ ਬਦਨਾਮ ਕਰਿਆ ਕਰਨਗੇ ? ਇਹ ਚੋਣਾਂ ਤਾਂ ਹਰ ਚੌਥੇ ਪੰਜਵੇਂ ਸਾਲ ਆਉਂਦੀਆਂ ਰਹਿਣੀਆਂ ਹਨ, ਕੀ ਧਨੀ ਸਰਦਾਰ ਅਸਾਡੇ ਆਗੂ ਬਣਨ ਲਈ ਅਸਾਨੂੰ ਸਦਾ ਇਸੇ ਤਰ੍ਹਾਂ ਹੀ ਖੁਆਰ ਕਰਿਆ ਕਰਨਗੇ ?......

ਲੰਗਰ ਤਿਆਰ ਹੋ ਗਿਆ। ਉਸ ਚੁਬਾਰੇ ਵਿਚ ਬੈਠੇ-ਬਿਠਾਇਆਂ ਹੀ ਅਸਾਡੇ ਸਭਨਾਂ ਲਈ ਪਰਸ਼ਾਦੇ ਆ ਗਏ। ਹੁਣ ਚੋਣ ਦੇ ਘੋਲ ਦੀਆਂ ਕਹਾਣੀਆਂ ਮੁੱਕ ਗਈਆਂ। ਮੈਂ ਉਸ ਆਪਣੇ ਜ਼ਿਲੇ-ਨਿਵਾਸੀ ਜਥੇਦਾਰ ਦੇ ਕੋਲ ਬੈਠਾ ਹੀ ਰੋਟੀ ਖਾ ਰਿਹਾ ਸਾਂ। ਅਚਨਚੇਤ ਮੈਂ ਉਸ ਨੂੰ ਪੁੱਛਿਆ—"ਸਰਦਾਰ ਜੀ! ਮੈਨੂੰ ਜ਼ਾਤੀ ਤੌਰ 'ਤੇ ਤੁਹਾਡੇ ਪਾਸੋਂ 'ਪਰਚਾਰ' ਸੁਣਨ ਦਾ ਤਾਂ ਕਦੇ ਮੌਕਾ ਨਹੀਂ ਮਿਲਿਆ, ਪਰ ਮੈਂ ਤੁਹਾਡੀ ਸੋਭਾ ਬਹੁਤ ਸੁਣੀ ਹੋਈ ਹੈ। ਕੀ ਅੱਜ-ਕੱਲ੍ਹ ਦੀਵਾਨਾਂ ਵਿਚ ਆਏ ਸਿੱਖ ਤੁਹਾਡਾ ਵਖਿਆਨ ਬੜੇ ਸ਼ੌਕ ਨਾਲ ਸੁਣਦੇ ਹਨ ?" ਮੇਰਾ ਇਹ ਸਵਾਲ ਭਾਵੇਂ ਬੜੇ ਅਦਬ-ਸਤਿਕਾਰ ਨਾਲ ਕੀਤਾ ਗਿਆ ਸੀ, ਪਰ ਜਥੇਦਾਰ ਜੀ ਨੂੰ ਬੜਾ ਗੁਸਤਾਖ਼ੀ-ਭਰਿਆ ਜਾਪਿਆ। ਘੂਰ ਕੇ ਮੇਰੇ ਵਲ ਤੱਕਿਓ ਨੇ। ਮੈਂ ਉਹਨਾਂ ਪਾਸੋਂ ਮਾਫ਼ੀ ਮੰਗੀ ਤੇ ਅਰਜ਼ ਕੀਤੀ—"ਮੈਨੂੰ ਤੁਹਾਡੀ ਲਿਆਕਤ ਉੱਤੇ ਤਾਂ ਕੋਈ ਸ਼ੱਕ ਨਹੀਂ ਪਿਆ, ਮੈਂ ਸਿਰਫ਼ ਇਸ ਗੱਲੋਂ ਹੈਰਾਨ ਹਾਂ ਕਿ ਅਗੇ ਤਾਂ ਤੁਸੀ ਲੋਕਾਂ ਨੂੰ ਧਾਰਮਿਕ ਦੀਵਾਨਾਂ ਵਿਚ ਸ਼ਰਾਬ, ਦੰਗੇ-ਫਸਾਦ ਆਦਿਕ ਤੋਂ ਵਰਜਦੇ ਸੀ, ਪਰ ਹੁਣ ਉਹਨਾਂ ਨੂੰ ਆਪ ਹੀ ਸ਼ਰਾਬਾਂ ਦੇ ਕੇ ਤੇ ਆਪਣੇ ਧੜੇ ਲਈ ਵੋਟਾਂ ਦੀ ਖ਼ਾਤਰ ਦੰਗੇ-ਫ਼ਸਾਦ ਖੜੇ ਕਰ-ਕਰਾ ਕੇ ਹੁਣ ਇਹਨਾਂ ਦੀਵਾਨਾਂ ਵਿਚ ਤੁਸੀ ਕਿਸ 'ਧਾਰਮਿਕ ਆਚਰਨ' ਦਾ ਪਰਚਾਰ ਕਰਦੇ ਹੋ ? ਕੀ ਹੁਣ 'ਧਰਮ' ਕਿਸੇ ਹੋਰ ਸ਼ਕਲ ਵਿਚ ਪੇਸ਼ ਕੀਤਾ ਜਾਂਦਾ ਹੈ ?" ਜਥੇਦਾਰ ਨੇ ਮੁਸਕ੍ਰਾ ਕੇ ਆਖਿਆ—"ਹੂੰ !" ਤੇ, ਮੈਨੂੰ ਭੀ ਸਮਝ ਆ ਗਈ ਕਿ ਕਾਲਜ ਦੀ ਚਾਰ-ਦੀਵਾਰੀ ਵਿਚ ਰਹਿ ਕੇ ਨਿਰੇ ਮੁੰਡੇ ਪੜ੍ਹਾਣ ਵਾਲਾ ਅੱਲ੍ਹੜ ਮੈਂ ਕੀ ਜਾਣਾ ਰਾਜ-ਨੀਤੀ ਨੂੰ।

ਦੀਵਾਨ ਸਜਿਆ। ਉਚੇਚੀ ਬੇਨਤੀ ਕ ਕੇ ਮੈਂ ਪਹਿਲਾਂ ਹੀ ਵਕਤ ਲੈ ਲਿਆ, ਤੇ ਪੰਜ-ਸੱਤ ਮਿੰਟਾਂ ਵਿਚ ਸਿਰਫ਼ ਇਤਨੀ ਹੀ ਅਰਜ਼ ਕਰ ਕੇ ਛੁੱਟੀ ਲਈ ਕਿ ਖ਼ਾਲਸਾ ਜੀ! ਅਸਾਡੇ ਬਣਨ ਵਾਲੇ ਆਗੂ ਆਪੋ ਆਪਣੇ ਰਾਜ-ਨੀਤਕ ਢੰਗ ਨਾਲ ਵੋਟਾਂ ਲੈ ਕੇ ਆਪਣੇ ਮਹਿਲ-ਮਾੜੀਆਂ ਵਿਚ ਜਾ ਬੈਠੇ ਹਨ, ਗੁਆਂਢੀ

ਭਰਾਵਾਂ ਨਾਲ ਚੋਣਾਂ ਸਮੇ ਬਣੇ ਵੈਰ-ਵਿਰੋਧ ਨੂੰ ਤੁਆਂ ਹੁਣ ਭੁਲਾਣ ਦੀ ਕੋਸ਼ਸ਼ ਕਰਨੀ, ਇਸੇ ਵਿਚ ਤੁਹਾਨੂੰ ਸੁਖ ਹੋਵੇਗਾ। ਟਾਂਗੇ ਵਾਲਾ ਤਾਂ ਜਾ ਚੁਕਾ ਸੀ, ਉਹ ਨੌਂ-ਦਸ ਮੀਲ ਪੈਂਡਾ ਮੈਨੂੰ ਦੌੜ-ਭੱਜ ਕੇ ਹੀ ਕਰਨਾ ਪਿਆ, ਤੇ, ਐਨ ਗੱਡੀ ਦੇ ਵੇਲੇ ਮੈਂ ਸਟੇਸ਼ਨ 'ਤੇ ਆ ਪਹੁੰਚਿਆ।.......

ਸਿਆਣੇ ਆਖਦੇ ਹਨ ਕਿ ਜਨਤਾ ਦੀ ਚੇਤਾ-ਸ਼ਕਤੀ ਬੜੀ ਹੀ ਕਮਜ਼ੋਰ ਹੁੰਦੀ ਹੈ। ਸ਼ਾਇਦ ਇਹੀ ਕਾਰਨ ਹੈ ਕਿ ਜਿਨ੍ਹਾਂ ਨੀਤੀਵਾਨਾਂ ਦੇ ਹੱਥ ਵਿਚ ਰਾਜ-ਪਰਬੰਧ ਹੁੰਦੇ ਹਨ, ਉਹ ਸਮੇ ਸਮੇ ਆਪਣੇ ਕਥਨ ਵਟਾ ਕੇ ਆਪਣਾ ਮਤਲਬ ਸਾਰ ਲੈਂਦੇ ਹਨ। ਗੱਲ ਭੀ ਠੀਕ ਹੈ, ਨੀਤੀ-ਵਾਨਾਂ ਦੇ ਕਥਨਾਂ ਤੇ ਢੰਗਾਂ ਨੂੰ ਹਰ ਕੋਈ ਚੇਤੇ ਭੀ ਕਿਉਂ ਤੇ ਕਿਵੇਂ ਰਖੇ ? ਆਪੋ ਆਪਣੇ ਕਾਰ-ਵਿਹਾਰਾਂ ਵਿਚ ਆਪੋ ਆਪਣੇ ਧੰਧੇ ਹੀ ਚੇਤੇ ਰੱਖਣੇ ਪੈਂਦੇ ਹਨ ਤੇ ਚੇਤੇ ਰਹਿ ਸਕਦੇ ਹਨ। ਪਹਿਲੇ ਚੋਣ-ਘੋਲ ਨੂੰ ਲੰਘਿਆਂ ਅਜੇ ਛੇ ਕੁ ਸਾਲ ਹੀ ਹੋਏ ਸਨ ਕਿ ਅਸਾਡੇ ਜ਼ਿਲੇ ਦੇ ਅਸਾਡੇ ਹੀ ਇਲਾਕੇ ਵਿਚ ਅਸਾਡੇ 'ਆਗੂਆਂ' ਨੇ ਇਕ 'ਕਾਨਫ਼ਰੰਸ' ਕੀਤੀ। ਉਹਨਾਂ ਅੰਮ੍ਰਿਤਸਰ ਆ ਕੇ ਪੰਥ ਦੇ ਇਕ ਉੱਘੇ ਵਿਦਵਾਨ ਤੋਂ ਕਾਨਫ਼ਰੰਸ ਦੀ ਪਰਧਾਨਗੀ ਦੀ ਖੇਚਲ ਪਰਵਾਨ ਕਰਾਈ, ਇਕ ਹੋਰ ਪੰਥ-ਪਰਸਿੱਧ ਵਿਦਵਾਨ ਪਰਚਾਰਕ ਨੂੰ ਲੈਕਚਰ ਦੇਣ ਵਾਸਤੇ ਅੱਪੜਨ ਲਈ ਬੇਨਤੀ ਕੀਤੀ। ਮੈਂ ਉਹਨਾਂ ਆਗੂਆਂ ਦਾ 'ਕਾਲਰ ਖ਼ਾਲਸਾ ਦੀਵਾਨ' ਦੀ ਜ਼ਿੰਦਗੀ ਵੇਲੇ ਸਾਥੀ ਰਹਿ ਚੁਕਿਆ ਸਾਂ, (ਅਜੇ ਉਸ ਵੇਲੇ ਉਹ ਆਗੂ ਨਹੀਂ ਬਣੇ ਸਨ)। ਪੁਰਾਣੇ ਸਾਥੀਆਂ ਨਾਲ ਰਲ ਕੇ ਉੱਥੇ ਆਏ ਸੱਜਣਾਂ ਦੀ ਸੇਵਾ ਕਰਨ ਲਈ ਮੈਨੂੰ ਭੀ ਹਾਜ਼ਰ ਹੋਣ ਦਾ ਹੁਕਮ ਹੋਇਆ। ਪਰਧਾਨ ਸਾਹਿਬ ਦਾ ਜਲੂਸ ਨਿਕਲਿਆ, ਵਾਜੇ ਵੱਜੇ, ਗੋਲੇ ਚਲਾਏ ਗਏ, ਗਤਕੇ ਆਦਿਕ ਦੇ ਖੇਡ ਵਿਖਾਏ ਗਏ, ਚੰਗੀ ਰੌਣਕ ਹੋਈ। ਅਗਲੇ ਦਿਨ ਪੰਡਾਲ ਵਿਚ 'ਕਾਨਫ਼ਰੰਸ' ਸ਼ੁਰੂ ਹੋਈ। ਇਕ ਦੋ ਪਰਚਾਰਕਾਂ ਨੇ ਹੋਰ ਸਿੱਖਿਆ ਦੇਣ ਤੋਂ ਇਲਾਵਾ ਜੋਸ਼ ਵਿਚ ਆ ਕੇ ਇਹ ਭੀ ਆਖਿਆ—"ਸਿੱਖੋ ! ਸ਼ਰਾਬ ਨਾ ਪੀਆ ਕਰੋ।" ਕੈਸਾ ਅਚਰਜ ਹਾਸੋ-ਹੀਣਾ ਤੇ ਬੇ-ਥਵ੍ਹਾ ਉਪਦੇਸ਼ ਸੀ ! ਜਿਸ ਸ਼੍ਰੇਣੀ ਦੇ ਬੰਦੇ ਅਜ ਤੋਂ ਛੇ ਸਾਲ ਪਹਿਲਾਂ ਇਹੀ ਸ਼ਰਾਬ ਲਾਰੀਆਂ ਭਰ ਭਰ ਕੇ ਸਿੱਖਾਂ ਵਿਚ ਮੁਫ਼ਤ ਵੰਡਦੇ ਰਹੇ, ਉਸੇ ਸ਼੍ਰੇਣੀ ਵਿਚੋਂ ਦੋ ਭਲੇ ਲੋਕ ਅੱਜ ਉਸ ਸ਼ਰਾਬ ਤੋਂ ਵਰਜ ਰਹੇ ਹਨ ! ਜਿਸ ਮਨੁੱਖ ਦੇ ਅੰਦਰ ਰਤਾ-ਭਰ ਭੀ ਸਮਝ ਹੈ, ਉਹ ਆਪ ਹੀ ਅੰਦਾਜ਼ਾ ਲਾ ਸਕਦਾ ਹੈ ਕਿ ਅਜਿਹੇ ਉਪਦੇਸ਼ ਇਕ ਕੌਡੀ ਭੀ ਮੁੱਲ ਨਹੀਂ ਪਾਂਦੇ। ਜਿਸ ਨਗਰ ਵਿਚ ਇਹ 'ਕਾਨਫ਼ਰੰਸ' ਕੀਤੀ ਗਈ ਸੀ, ਉਹ ਰੇਲ ਦਾ ਸਟੇਸ਼ਨ ਹੈ। ਉਹਨੀਂ ਦਿਨੀਂ ਉਥੋਂ ਦਾ ਸਟੇਸ਼ਨ-ਮਾਸਟਰ ਸਿੱਖ ਸੀ।

ਭਰੇ ਦੀਵਾਨ ਵਿਚ ਤਾਂ ਉਸ ਉਪਦੇਸ਼ ਬਾਰੇ ਕਿਸੇ ਨੇ ਕੀ ਆਖਣਾ ਸੀ, ਪਰ ਅਗਲੇ ਦਿਨ ਜਦੋਂ ਮੈਂ ਉੱਥੋਂ ਵਾਪਸ ਆਉਣ ਲਗਿਆਂ ਸਟੇਸ਼ਨ ਤੋਂ ਟਿਕਟ ਲਿਆ, ਉਸ ਸਟੇਸ਼ਨ-ਮਾਸਟਰ ਨੇ ਮੈਨੂੰ ਪਛਾਣ ਲਿਆ ਤੇ ਆਪਣੇ ਦਿਲ ਦਾ ਉਬਾਲ ਮੇਰੇ ਸਾਹਮਣੇ ਬੜੇ ਰੋਹ ਵਿਚ ਆ ਕੇ ਕੱਢਿਆ। ਕਹਿਣ ਲਗਾ—"ਕੀ ਅਸੀ ਸਾਰੀ ਕੌਮ ਦੀ ਕੌਮ ਹੀ ਸ਼ਰਾਬੀ ਹਾਂ ਕਿ ਉਹ ਪਰਚਾਰਕ ਸੱਜਣ ਸਾਨੂੰ ਸਾਰੀ ਸੰਗਤ ਨੂੰ ਇਸ ਤਰ੍ਹਾਂ ਨਿਰਾਦਰੀ-ਭਰੇ ਲਫ਼ਜ਼ਾਂ ਵਿਚ ਸੰਬੋਧਨ ਕਰ ਰਿਹਾ ਸੀ ? ਕੀ ਇਸ ਭਲੇ ਲੋਕ ਨੂੰ ਚੇਤਾ ਨਹੀਂ ਰਿਹਾ ਕਿ ਅਜੇ ਪੰਜ ਛੇ ਸਾਲ ਹੀ ਹੋਏ ਹਨ ਜਦੋਂ ਇਸ ਦੀ ਬਰਾਦਰੀ ਦੇ ਸਾਊ ਸ਼ਰਾਬ ਦੀਆਂ ਲਾਰੀਆਂ ਭਰ ਭਰ ਕੇ ਸਾਨੂੰ ਆਪਣੀ ਹਥੀਂ ਵੰਡਦੇ ਰਹੇ ਹਨ ? ਅੱਜ ਸੌ ਚੂਹੇ ਖਾ ਕੇ ਇਹ ਬਿੱਲੀ ਹੱਜ ਨੂੰ ਕਿਵੇਂ ਆ ਗਈ ?"

ਉਹ ਸਰਦਾਰ ਅਜੇ ਸ਼ਾਇਦ ਦਿਲ ਦਾ ਉਬਾਲ ਹੋਰ ਭੀ ਕੱਢਦਾ, ਪਰ ਗੱਡੀ ਆ ਗਈ ਤੇ ਮੈਂ ਨੀਵੇਂ-ਮੂੰਹ ਉਸ ਨੂੰ ਫ਼ਤਹ ਬੁਲਾ ਕੇ ਗੱਡੀ ਆ ਚੜ੍ਹਿਆ।

ਤਿੰਨ ਸਾਲ ਹੋਰ ਲੰਘ ਗਏ। ਪੰਜਾਬ ਅਸੈਂਬਲੀ ਦੀਆਂ ਨਵੀਆਂ ਚੋਣਾਂ ਆ ਗਈਆਂ। ਇਸ ਤੋਂ ਸਾਲ ਕੁ ਪਹਿਲਾਂ ਸਿੱਖ-ਜਥੇਬੰਦੀ ਨੇ ਪਿਛਲੇ ਸ਼ਰਾਬ-ਘੱਲੂਘਾਰੇ ਤੋਂ ਕੌਮ ਨੂੰ ਬਚਾਣ ਲਈ ਤਕੜਾ ਜ਼ੋਰ ਲਾਇਆ, ਕਈ ਇਲਾਕਿਆਂ ਵਿਚ ਦੀਵਾਨ ਕੀਤੇ, ਕਾਨਫ਼ਰੰਸਾਂ ਕੀਤੀਆਂ, ਲੋਕਾਂ ਪਾਸੋਂ ਪ੍ਰਣ ਲਏ ਕਿ ਅਸੀ ਕਦੇ ਸ਼ਰਾਬ ਨਹੀਂ ਪੀਆਂਗੇ। ਫਿਰ ਭੀ, ਸੁਣਨ ਵਿਚ ਆਉਂਦਾ ਸੀ ਕਿ ਕਈ ਥਾਈਂ ਪਹਿਲੀ ਵਾਰ ਵਾਂਗ ਹੀ ਖੁਲ੍ਹੇ-ਦਿਲ ਵਰਤੀ-ਵਰਤਾਈ ਗਈ। ਕਹਿੰਦੇ ਹਨ ਕਿ ਰੁਪਿਆ ਭੀ ਵੰਡਿਆ ਗਿਆ, ਪਰ ਕਤਾਰਾਂ ਵਿਚ ਬਿਠਾ ਬਿਠਾ ਕੇ ਨਹੀਂ। ਲੋਕ ਸਿਆਣੇ ਹੋ ਚੁਕੇ ਹਨ, ਅੰਦਰੋ-ਅੰਦਰ 'ਜਥੇਬੰਦੀ' ਦੇ ਤਰੀਕੇ ਵਰਤੇ ਗਏ। ਸਿੱਖ-ਜਥੇਬੰਦੀ ਨੇ ਬਥੇਰਾ ਜਤਨ ਕੀਤਾ ਕਿ ਵਖ-ਵਖ ਘੋਲਾਂ ਵਿਚ ਕੌਮ ਦਾ ਰੁਪਿਆ ਬਰਬਾਦ ਨਾ ਹੋਵੇ, ਪਰ ਇਸ ਵਿਚ ਲੋੜੀਂਦੀ ਪੂਰੀ ਸਫ਼ਲਤਾ ਨਾ ਹੋ ਸਕੀ।



# ਚੋਣਾਂ ਦਾ ਘੋਲ

ਅਸਲ ਵਿਚ ਰਾਜਸੀ ਚੋਣਾਂ ਦਾ ਇਹ ਢੌਂਗ ਮਦਾਰੀ ਦੇ ਤਮਾਸ਼ੇ ਵਾਂਗ ਹੈ, ਬੜੀਆਂ ਗੁੰਝਲਾਂ ਭਰਿਆ। ਅੰਞਾਣੇ ਬਾਲ ਰਲ ਕੇ ਖੇਡਦੇ ਹਨ। ਕਿਸੇ ਇੱਕ ਦੀ ਕੋਈ ਚੀਜ਼ ਡਿੱਗ ਪਏ ਤੇ ਦੂਜਾ ਧਿਰ ਲੱਭ ਲਏ, ਤਾਂ ਤੁਰਤ ਕਹਿ ਉੱਠਦਾ ਹੈ, 'ਲੱਭੀ ਚੀਜ਼ ਖ਼ੁਦਾ ਦੀ, ਨ ਧੇਲੇ ਦੀ ਨ ਪਾ ਦੀ'। ਇਨਸਾਨ ਨੂੰ ਛੋਟੀ ਉਮਰ ਤੋਂ ਹੀ ਇਹ ਸਿੱਖਿਆ ਮਿਲਦੀ ਚਲੀ ਆਉਂਦੀ ਹੈ ਕਿ ਜੇ ਕਦੇ ਕੋਈ ਬਿਗਾਨੀ ਸ਼ੈ ਤ੍ਰੂਟੇ ਚੜ੍ਹ ਜਾਏ, ਤਾਂ ਉਸ ਨੂੰ ਕਾਬੂ ਵਿਚ ਰੱਖਣ ਲਈ ਵਾਹ ਲੱਗਦਿਆਂ ਹਰੇਕ ਢੰਗ ਵਰਤ ਲੈਣਾ ਹੈ। ਇਕ ਸਾਲ ਸਤਿਗੁਰੂ ਨਾਨਕ ਦੇਵ ਜੀ ਦੇ ਜਨਮ-ਪੁਰਬ 'ਤੇ ਅੰਮ੍ਰਿਤਸਰ ਤੋਂ ਨੇੜੇ ਹੀ ਮੈਂ ਇਕ ਨਗਰ ਲੈੱਕਚਰ ਦੇਣ ਗਿਆ। ਗੁਰੂ ਸਾਹਿਬ ਦੇ ਜੀਵਨ ਸੰਬੰਧੀ ਜ਼ਿਕਰ ਕਰਦਿਆਂ ਮੈਂ ਆਖਿਆ ਕਿ ਉਹਨਾਂ ਦੇ ਜੀਵਨ ਦਾ ਸਭ ਤੋਂ ਵੱਡਾ ਆਦਰਸ਼ ਉਹ ਆਪ ਹੀ ਕਹਿ ਗਏ ਹਨ:

**ਨੀਚਾ ਅੰਦਰਿ ਨੀਚ ਜਾਤਿ, ਨੀਚੀ ਹੂ ਅਤਿ ਨੀਚੁ।**
**ਨਾਨਕੁ ਤਿਨ ਕੈ ਸੰਗਿ ਸਾਥਿ, ਵਡਿਆ ਸਿਉ ਕਿਆ ਰੀਸ।**
**ਜਿਥੈ ਨੀਚ ਸਮਾਲੀਅਨਿ, ਤਿਥੈ ਨਦਰਿ ਤੇਰੀ ਬਖਸੀਸ।੪।੩।**

*—ਸਿਰੀ ਰਾਗੁ ਮ: ੧, ਪੰਨਾ ੧੫*

ਇਸ ਆਦਰਸ਼ ਨੂੰ ਚੇਤੇ ਰਖਦਿਆਂ ਸਾਡਾ ਧਾਰਮਿਕ ਤੇ ਇਨਸਾਨੀ ਫ਼ਰਜ਼ ਹੈ ਕਿ ਜਿਨ੍ਹਾਂ ਲੋਕਾਂ ਨੂੰ ਅਸੀ ਚੂਹੜੇ ਆਦਿਕ ਕਹਿ ਕੇ ਨਫ਼ਰਤ ਕਰਦੇ ਚਲੇ ਆ ਰਹੇ ਹਾਂ, ਉਹਨਾਂ ਨੂੰ ਆਪਣੇ ਵਰਗੇ ਮਨੁੱਖ ਸਮਝੀਏ। ਮੇਰੀ ਇਹ ਗੱਲ ਸੁਣ ਕੇ ਇਕ ਬਿਰਧ ਬਾਬਾ ਜੀ ਖਲੋ ਕੇ ਆਖਣ ਲੱਗੇ ਕਿ "ਇਹ ਲੋਕ ਸਦੀਆਂ ਤੋਂ ਗੰਦੇ ਚਲੇ ਆ ਰਹੇ ਹਨ, ਜਦ ਤਾਈਂ ਇਹ ਸਾਫ਼-ਸੁਥਰੇ ਰਹਿਣ ਦੀ ਜਾਚ ਨਾ ਸਿੱਖਣ, ਤਦ ਤਕ ਇਹਨਾਂ ਨੂੰ ਸਾਊ ਲੋਕ ਆਪਣੇ ਪਾਸ ਬੈਠਣ ਨਹੀਂ ਦੇ ਸਕਦੇ।" ਰੋਟੀਓਂ ਭੁੱਖਾ ਰੱਖ ਕੇ, ਕਪੜਿਓਂ ਨੰਗਾ ਰੱਖ ਕੇ, ਅਸੀ ਆਪ ਹੀ ਉਹਨਾਂ ਦੇ ਇਸ ਦਲਿੱਦਰ ਦੇ ਜ਼ਿੰਮੇਵਾਰ ਹਾਂ, ਪਰ ਵੇਖੋ, ਕਿਸ ਢੀਠਤਾ ਨਾਲ ਅਸੀ ਇਹ ਦੋਸ਼ ਭੀ ਉਹਨਾਂ ਦੇ ਮੱਥੇ ਹੀ ਮੜ੍ਹਦੇ ਹਾਂ, ਤੇ ਜਾਣ-ਬੁੱਝ ਕੇ ਇਹ

ਗੱਲ ਭੁਲਾ ਦੇਂਦੇ ਹਾਂ ਕਿ :

'ਜਿਹਦੇ ਘਰ ਦਾਣੇ, ਉਹਦੇ ਕਮਲੇ ਭੀ ਸਿਆਣੇ।'

ਮਨੁੱਖ ਧਰਤੀ ਦੇ ਚਾਹੇ ਕਿਸੇ ਭੀ ਹਿੱਸੇ ਵਿਚ ਵੱਸਦਾ ਹੋਵੇ, ਹਰ ਥਾਂ ਇਸ ਦਾ ਇਹੀ ਸੁਭਾਉ ਹੈ। ਜਿਨ੍ਹਾਂ ਨੇ ਸਾਨੂੰ ਆ ਨੱਪਿਆ, ਉਹ ਆਪਣੀ ਸੱਭਿਅਤਾ ਦੇ ਸਬੂਤ ਵਿਚ ਸਦਾ ਇਹ ਆਖਦੇ ਰਹੇ ਕਿ ਇਹ ਲੋਕ ਅਜੇ ਬਹੁਤ ਜਾਹਲ ਹਨ, ਆਪਣਾ ਆਪ ਸਾਂਭਣ ਜੋਗੇ ਨਹੀਂ ਹਨ। ਪਰ ਇਹ ਢੌਂਗ ਕਦ ਤਕ ਚੱਲ ਸਕਦਾ ਸੀ ? ਸਿਆਣੇ ਆਖਦੇ ਹਨ ਕਿ ਜਦੋਂ 'ਵਾ ਵਗੇ ਤਾਂ ਚੂਹੇ ਦੀ ਖੁੱਡ ਵਿਚ ਭੀ ਜਾ ਅੱਪੜਦੀ ਹੈ। ਅਜ਼ਾਦੀ ਦੀ ਹਵਾ ਅਜ਼ਾਦੀ ਵਲੋਂ ਸਾਂਭੇ-ਸਿਤਰੇ ਇਸ ਦੇਸ ਵਿਚ ਭੀ ਆ ਗਈ। ਕਾਂਗਰਸ ਦੇ ਝੰਡੇ ਹੇਠ ਦੇਸ-ਵਾਸੀਆਂ ਦੀਆਂ ਸਾਲਾਂ-ਬੱਧੀ ਦੀਆਂ ਕੀਤੀਆਂ ਕੁਰਬਾਨੀਆਂ ਦੇ ਕਾਰਨ ਆਖ਼ਰ ਉਹਨਾਂ ਨੂੰ ਮੁੱਠ ਖੋਲ੍ਹਣੀ ਹੀ ਪਈ, ਤੇ ਸਾਨੂੰ ਕਿਸ਼ਤਾਂ ਵਿਚ ਅਜ਼ਾਦੀ ਦੇਣ ਦੇ ਬਚਨ ਉਹਨਾਂ ਕਰਨੇ ਸ਼ੁਰੂ ਕੀਤੇ। ਨਵੀਂ ਰਾਜ-ਬਣਤਰ ਬਣੀ, ਤੇ ਉਸ ਦੇ ਅਨੁਸਾਰ ਦੇਸ ਵਿਚ ਲੋਕ-ਰਾਜ ਹੋਣ ਦੀਆਂ ਆਸਾਂ ਦਿਵਾਈਆਂ ਜਾਣ ਲੱਗ ਪਈਆਂ। ਪਰ ਉਹ ਲੋਕ ਨੀਤੀ-ਵੇੱਤਾ ਕਾਹਦੇ, ਜੋ ਕਾਬੂ ਆਈ ਸੋਨੇ ਦੀ ਚਿੜੀ ਨੂੰ ਸੌਖੇ ਹੀ ਹੱਥੋਂ ਛੱਡ ਦੇਣ ? ਜ਼ਮਾਨਾ 'ਕਾਨੂੰਨ' ਦਾ ਹੈ। ਪਹਿਲਾਂ 'ਕਾਨੂੰਨ' ਘੜੀਂਦੇ ਹਨ, ਤੇ ਫਿਰ ਉਹਨਾਂ ਕਾਨੂੰਨਾਂ ਨੂੰ ਚਲਾਣ ਲਈ 'ਨਿਯਮਾਂ' ਦੀ ਲੋੜ ਪੈਂਦੀ ਹੈ। ਜੇ ਹੱਥੋਂ ਦੇਣਾ ਭੀ ਕੁਝ ਨਾ ਹੋਵੇ, ਜਾਂ ਭੋਰਾ ਕੁ ਹੀ ਦੇਣਾ ਹੋਵੇ ਤੇ ਢੋਲ ਵਜਾਣਾ ਹੋਵੇ ਆਪਣੀ ਖੁਲ੍ਹ-ਦਿਲੀ ਦਾ, ਤਾਂ ਇਹਨਾਂ 'ਨਿਯਮਾਂ' ਦੀ ਰਾਹੀਂ ਸਭ ਕੁਝ ਮੋੜ ਲਈਦਾ ਹੈ, ਸਾਰੀ ਖੇਡ ਆਪਣੇ ਹੀ ਹੱਥ ਵਿਚ ਰੱਖ ਲਈਦੀ ਹੈ।

ਸੋ, ਅਸਾਨੂੰ ਮਿਲੀ ਰਾਜ-ਬਣਤਰ ਦੀ 'ਨਿਯਮਾਵਲੀ' ਨੇ ਭੀ ਪਿਛਲੀਆਂ ਦੋ ਚੋਣਾਂ ਵਿਚ ਸਾਡੇ ਦੇਸ ਨੂੰ ਚੰਗਾ ਖ਼ੁਆਰ ਕੀਤਾ। ਜਦ ਤਕ ਚੋਣਾਂ ਦੇ ਉਹੀ ਤਰੀਕੇ ਵਰਤੇ ਜਾਣਗੇ, ਸ਼ਰਾਬ ਆਦਿਕ ਦੇ ਦੌਰ ਚਲਦੇ ਹੀ ਰਹਿਣਗੇ, ਤੇ ਇਹ ਗੱਲ ਸਿਰਫ਼ ਕਹਿਣ-ਮਾਤਰ ਹੀ ਰਹੇਗੀ ਕਿ ਹਰੇਕ ਵੋਟਰ ਆਪਣੀ ਵੋਟ ਪੂਰੀ ਅਜ਼ਾਦੀ ਨਾਲ ਦੇ ਸਕਦਾ ਹੈ। ਦੇਸ ਨੂੰ ਜਾਹਲ ਤੇ ਅਨ-ਪੜ੍ਹ ਦੱਸ ਕੇ ਇਹ ਤਾਂ ਕੀਤਾ ਹੀ ਜਾਣਾ ਸੀ ਕਿ ਕੋਈ ਵਿਰਲੇ ਵਿਰਲੇ ਹੀ ਵੋਟ ਦੇਣ ਦੇ ਹੱਕਦਾਰ ਬਣ ਸਕਣ, ਪਰ ਇਸ ਤੋਂ ਭੀ ਅਗਾਂਹ ਕਈ ਹੋਰ ਖੇਡਾਂ ਖੇਡੀਆਂ ਗਈਆਂ ਸਨ। ਪੋਲਿੰਗ-ਸਟੇਸ਼ਨ (ਜਿੱਥੇ ਜਾ ਕੇ ਲੋਕ ਵੋਟਾਂ ਪਾਂਦੇ ਹਨ) ਇਤਨੀ ਇਤਨੀ ਵਿੱਥ 'ਤੇ ਬਣਾਏ ਗਏ ਕਿ ਜੇ ਵੋਟਰ ਤੁਰ ਕੇ ਜਾਣ ਤਾਂ ਉਹਨਾਂ ਨੂੰ ਆਉਣ ਜਾਣ ਵਿਚ ਤ੍ਰੀਹ ਤ੍ਰੀਹ ਮੀਲ ਪੈਂਡਾ ਕਰਨਾ ਪੈ ਜਾਏ। ਭਲਾ ਕਿਸ ਨੂੰ ਗ਼ਰਜ਼ ਪਈ

ਹੋਈ ਸੀ ਕਿ ਕੋਈ ਇਤਨਾ ਜੱਫ਼ਰ ਜਾਲੇ, ਤੇ ਧਨੀ ਲੋਕਾਂ ਤੋਂ ਬਿਨਾ ਹੋਰ ਕਿਸ ਨੂੰ ਹਿੰਮਤ ਪੈ ਸਕਦੀ ਸੀ ਕਿ ਲਾਗੀਆਂ ਦਾ ਇਤਨਾ ਪਰਬੰਧ ਕਰ ਸਕੇ ? ਹਜ਼ਾਰਾਂ ਰੁਪਏ ਚਾਹੀਦੇ ਸਨ। ਸੋ, ਇਸ ਨਿੱਕੀ ਜਿਹੀ ਛਛੂੰਦਰ ਨੇ ਧਨੀ ਲੋਕਾਂ ਨੂੰ ਹੀ ਗ਼ਰੀਬਾਂ ਦੇ ਦੁੱਖੜੇ ਦੂਰ ਕਰਨ ਲਈ ਆਗੂ ਬਣਨ ਦਾ ਮੌਕਾ ਦਿੱਤਾ। ਪਰ ਜਿਨ੍ਹਾਂ ਧਨੀ ਸਰਦਾਰਾਂ ਨੇ ਵੋਟਾਂ ਪੈਣ ਵੇਲੇ ਚਾਂਦੀ ਦੇ ਛਿੱਤਰ ਤੇ ਸ਼ਰਾਬ ਦੇ ਪਿਆਲੇ ਵੀ ਵਰਤਾਏ, ਉਹਨਾਂ ਉੱਤੇ ਵੋਟਰਾਂ ਦਾ ਕਿਹੜਾ ਅਹਿਸਾਨ ਰਹਿ ਗਿਆ ? ਲੇਖਾ ਨਾਲੋ ਨਾਲ ਬਰਾਬਰ ਹੁੰਦਾ ਗਿਆ, ਤੇ, 'ਆਪਣਾ ਰਾਜ' ਹੁੰਦਿਆਂ ਭੀ ਗ਼ਰੀਬ ਨਿਖਸਮੇ ਹੀ ਟਿਕੇ ਰਹੇ।

ਟਾਵੇਂ ਟਾਵੇਂ ਪੋਲਿੰਗ ਸਟੇਸ਼ਨ ਤੋਂ ਇਲਾਵਾ ਇਸ ਤੋਂ ਭੀ ਵਧੀਕ ਹਾਸੋ-ਹੀਣਾ ਇਕ ਹੋਰ ਢੰਗ ਵਰਤਿਆ ਜਾਂਦਾ ਰਿਹਾ। ਵੋਟਾਂ ਅਠਾਰ੍ਹਾਂ ਅਠਾਰ੍ਹਾਂ ਵੀਹ ਵੀਹ ਦਿਨ ਪੈਂਦੀਆਂ ਰਹੀਆਂ। ਅੱਜ ਅਜਨਾਲੇ, ਭਲਕੇ ਲੋਪੋਕੇ, ਪਰਸੋਂ ਬਾਸਰ ਕੇ, ਇਸੇ ਤਰ੍ਹਾਂ ਅਗਾਂਹ ਅਗਾਂਹ ਤੁਰੇ ਚਲੋ। ਧਨੀ ਉਮੈਦਵਾਰਾਂ ਦੇ ਦਲਾਲ ਭੀ ਨਾਲੋ-ਨਾਲ ਹਰੇਕ ਪੋਲਿੰਗ-ਸਟੇਸ਼ਨ 'ਤੇ, ਨੋਟਾਂ ਦੇ ਭਰੇ ਹੋਏ ਥੈਲੇ ਹੱਥਾਂ ਵਿਚ। ਦਲਾਲਾਂ ਤੇ ਉਹਨਾਂ ਦੇ ਸਾਥੀਆਂ ਨੇ ਹਰੇਕ ਅੱਡੇ 'ਤੇ ਗਹੁ ਨਾਲ ਆਪਣੀਆਂ ਵੋਟਾਂ ਗਿਣਨੀਆਂ, ਜੇ ਕਿਸੇ ਇਕ ਅੱਡੇ 'ਤੇ ਦੋ ਚਾਰ ਵੋਟਾਂ ਘੱਟ ਜਾਪਣ, ਅਗਲੇ ਦਿਨ ਦੇ ਅੱਡੇ 'ਤੇ ਵੋਟਾਂ ਦਾ ਮੁੱਲ ਵਧ ਜਾਣਾ। ਵਾਹ ਵਾ ! ਇਹਨਾਂ ਨੂੰ ਆਖੀਦਾ ਹੈ, 'ਲੋਕਾਂ ਦੇ ਆਪਣੇ ਪ੍ਰਤੀਨਿਧ' ! ਕੌਣ ਨਹੀਂ ਜਾਣਦਾ ਕਿ 'ਚਾਂਦੀ ਦੀ ਚਾਬੀ' ਜੰਦਰੇ ਖੋਲ੍ਹਣ ਵਿਚ ਹੋਰ ਸਭ ਚਾਬੀਆਂ ਨੂੰ ਮਾਤ ਕਰ ਜਾਂਦੀ ਹੈ ? ਜਦੋਂ ਰੋਜ਼ ਦੇ ਰੋਜ਼ ਵੋਟਾਂ ਦੇ ਘਾਟੇ ਵਾਧੇ ਦਾ ਪਤਾ ਲੱਗਦਾ ਜਾਏ, ਤਾਂ ਇਹ ਪੀੜ੍ਹੀਆਂ ਤੋਂ ਜੋੜਿਆ ਧਨ ਹੋਰ ਕਿਸ ਵੇਲੇ ਲਈ ਰੱਖੀਦਾ ਹੈ ? ਪਰ ਹੁਣ ਤਾਂ ਪੀੜ੍ਹੀਆਂ ਤੋਂ ਭੀ ਜੋੜਨ ਦੀ ਲੋੜ ਨਹੀਂ ਰਹੀ, ਚੋਰ-ਬਜ਼ਾਰੀ ਦੀ ਬਰਕਤਿ ਨਾਲ ਮਹੀਨਿਆਂ ਵਿਚ ਹੀ ਹੱਥ ਰੰਗੇ ਜਾਂਦੇ ਹਨ। ਦੱਸੋ ਜੀ ! ਅਜ਼ਾਦੀ ਦਾ ਕਾਨੂੰਨ ਭਾਵੇਂ ਕਿਤਨਾ ਹੀ ਹੁਲਾਰੇ-ਦਾਇਕ ਹੋਵੇ, ਸਿਰਫ਼ ਇਹਨਾਂ ਉਪਰ-ਦੱਸੇ ਦੋ ਹੀ ਢੰਗਾਂ ਦੇ ਹੁੰਦਿਆਂ ਕਿਸ ਗ਼ਰੀਬ ਮਾਂ ਜਾਏ ਦੀ ਹਿੰਮਤ ਹੈ ਕਿ ਕਿਸੇ ਧਨੀ ਦੇ ਸਾਹਮਣੇ ਖਲੋ ਸਕੇ ? ਸਿੱਖ-ਜਥੇਬੰਦੀ ਨੇ ਕੌਮ ਨੂੰ ਇਸ ਕਿਲ੍ਹੇਬੰਦੀ ਵਿਚੋਂ ਛੁਡਾਣ ਦੀ ਕੋਸ਼ਿਸ਼ ਤਾਂ ਕੀਤੀ ਸੀ, ਪਰ ਇਹਨਾਂ ਦੋਹਾਂ ਔਕੜਾਂ ਦਾ ਟਾਕਰਾ ਰੁਪਏ ਤੋਂ ਬਿਨਾ ਹੋਰ ਕਿਸੇ ਤਰੀਕੇ ਨਾਲ ਹੋ ਹੀ ਨਹੀਂ ਸਕਦਾ ਸੀ। ਸ਼ਾਇਦ ਇਸ ਵਾਸਤੇ ਕਈ ਧਨੀ ਸਰਦਾਰਾਂ ਦਾ ਆਸਰਾ ਲੈਣਾ ਪਿਆ ਸੀ।

ਹੋਰ ਭੀ ਕਈ ਤਮਾਸ਼ੇ ਕੀਤੇ ਜਾ ਸਕਦੇ ਹਨ। ਅਨ-ਪੜ੍ਹ ਵੋਟਰ ਦੇ ਵਾਸਤੇ

ਪੋਲਿੰਗ-ਅਫ਼ਸਰ ਨੇ ਹੀ ਉਸ ਦੇ ਉਮੈਦਵਾਰ ਦੇ ਨਾਂ ਅਗੇ ਨਿਸ਼ਾਨ ਪਾਣਾ ਹੁੰਦਾ ਹੈ, ਜੇ ਚਰਖੜੀ ਦੀ ਇਕ ਲੱਤ ਵਧ ਕੇ ਦੂਜੇ ਖ਼ਾਨੇ ਤਕ ਅੱਪੜ ਜਾਏ ਤਾਂ ਵੋਟ ਨਕਾਰਾ ਹੋ ਗਿਆ। ਆਖ਼ਰ ਪੋਲਿੰਗ ਅਫ਼ਸਰ ਭੀ ਤਾਂ ਮਨੁੱਖ ਹੀ ਹਨ। ਸਭਨਾਂ ਵਾਸਤੇ ਕਮਾਣ ਦਾ ਵੱਤਰ ਲੱਗਾ ਹੁੰਦਾ ਹੈ। ਕਈ ਵਾਰੀ ਕੁਝ ਉਪਰੋਂ ਭੀ ਇਸ਼ਾਰੇ ਹੋ ਜਾਂਦੇ ਹਨ। ਸੋ, ਚਰਖੜੀਆਂ ਦੀਆਂ ਲੱਤਾਂ ਬਦੋ-ਬਦੀ ਵਧ ਹੀ ਜਾਂਦੀਆਂ ਹਨ।

ਹਰੇਕ ਪੋਲਿੰਗ-ਸਟੇਸ਼ਨ 'ਤੇ ਇਕੋ ਦਿਨ ਵੋਟਾਂ ਪੈਂਦੀਆਂ ਹਨ। ਸ਼ਾਇਦ ਕਿਸੇ ਭੀ ਅਫ਼ਸਰ ਨੇ ਇਹ ਸੋਚਣ ਦੀ ਪਰਵਾਹ ਨਹੀਂ ਕੀਤੀ ਹੁੰਦੀ ਕਿ ਇਕ ਦਿਨ ਵਿਚ ਕਿਤਨੀਆਂ ਵੋਟਾਂ ਭੁਗਤ ਸਕਦੀਆਂ ਹਨ, ਜਾਂ ਜਾਣ-ਬੁੱਝ ਕੇ ਇਹ ਢੰਗ ਭੀ ਉਪਰਲੇ ਢੰਗਾਂ ਦੀ ਸਹਾਇਤਾ ਕਰਨ ਵਾਸਤੇ ਹੀ ਹੁੰਦਾ ਹੈ। ੪ ਵਜੇ ਸ਼ਾਮ ਨੂੰ ਵੋਟਾਂ ਪੈਣ ਦਾ ਸਮਾ ਮੁੱਕ ਜਾਂਦਾ ਹੈ, ਤੇ ਕਈ ਵੋਟਰਾਂ ਨੂੰ ਸਮੇ ਦੀ ਥੁੜ ਦੇ ਕਾਰਨ ਵੋਟ ਦੇਣ ਤੋਂ ਬਿਨਾ ਹੀ ਵਾਪਸ ਜਾਣਾ ਪੈਂਦਾ ਹੈ। ੧੯੩੬ ਵਾਲੀ ਚੋਣ ਸਮੇ ਮੈਂ ਭੀ ਗੋਲ-ਬਾਗ ਵੋਟ ਪਾਣ ਗਿਆ। ਦੋਹਾਂ ਧੜਿਆਂ ਦੇ ਅੱਡੇ ਪੋਲਿੰਗ-ਕੈਂਪ ਤੋਂ ਬਾਹਰ ਵਿੱਥ 'ਤੇ ਬਣੇ ਹੋਏ ਸਨ। ਕਦੇ ਕਦੇ ਕਿਸੇ ਕਾਰਨ ਧੜਿਆਂ ਦੇ ਮਾੜੇ-ਮੋਟੇ ਝਗੜੇ ਭੀ ਹੋ ਪੈਂਦੇ ਸਨ। ਪਰ ਮੈਂ ਅਜਬ ਗੱਲ ਇਹ ਵੇਖੀ ਕਿ ਪੋਲਿੰਗ-ਅਫ਼ਸਰ ਬਹਾਨੇ ਪਾ ਪਾ ਕੇ ਅੰਦਰੋਂ ਬਾਹਰ ਨਿਕਲ ਆਉਂਦਾ ਸੀ ਤੇ ਕਿਤਨਾ ਕਿਤਨਾ ਚਿਰ ਵੋਟਰਾਂ ਨੂੰ ਅੰਦਰ ਖਲੋਣਾ ਪੈਂਦਾ ਸੀ। ਮੈਨੂੰ ਭੀ ਉਸ ਪੋਲਿੰਗ ਕੈਂਪ ਵਿਚ ਪੰਦਰਾਂ ਕੁ ਮਿੰਟ ਖਲੋਣਾ ਪਿਆ। ਪੋਲਿੰਗ-ਅਫ਼ਸਰ ਬਾਹਰ ਲੋਕਾਂ ਦੇ ਅਖੌਤੀ ਝਗੜੇ ਮੁਕਾਣ ਲਈ ਚਲਾ ਗਿਆ ਸੀ। ਸ਼ਾਮ ਵੇਲੇ ਕਈ ਵੋਟਰਾਂ ਨੂੰ ਵੋਟ ਪਾਣ ਤੋਂ ਬਿਨਾ ਹੀ ਮੁੜਨਾ ਪਿਆ।

ਇਹ ਬਿਲਾ-ਮੁਕਾਬਲਾ ਕਾਮਯਾਬੀ ਵਾਲਾ ਭੀ ਅਜਬ ਸੁਆਦਲਾ ਢੌਂਗ ਹੈ। ਇਕ ਇਲਾਕੇ ਵਿਚੋਂ ਪੰਜ-ਛੇ ਉਮੈਦਵਾਰ ਖੜੇ ਹੋ ਜਾਂਦੇ ਹਨ, ਉਹਨਾਂ ਵਿਚ ਇਕ ਧਨੀ ਮਨੁੱਖ ਭੀ ਹੈ। ਪਰ ਜਨਤਾ ਵਿਚ ਉਸ ਦਾ ਕੋਈ ਰਸੂਖ਼ ਨਹੀਂ, ਸਗੋਂ ਹਾਕਮਾਂ ਤਕ ਉਸ ਦੀ ਰਸਾਈ ਹੋਣ ਕਰਕੇ ਲੋਕ ਉਸ ਤੋਂ ਨਫ਼ਰਤ ਕਰਦੇ ਹਨ, ਕਿਉਂਕਿ ਬਿਦੇਸ਼ੀ ਰਾਜ ਵਿਚ ਹਾਕਮ ਆਮ ਤੌਰ 'ਤੇ ਪਰਜਾ ਨੂੰ ਦੁੱਖੀ ਰੱਖਣ ਵਿਚ ਹੀ ਆਪਣੀ ਭਲਾਈ ਸਮਝਦੇ ਹਨ। ਉਹ ਧਨੀ ਮਨੁੱਖ ਜਾਣਦਾ ਹੈ ਕਿ ਜੇ ਵੋਟਾਂ ਪੈਣ ਤਕ ਗੱਲ ਅੱਪੜੀ, ਤਾਂ ਖੱਜਲ-ਖੁਆਰੀ ਭੀ ਬਥੇਰੀ ਹੋਵੇਗੀ, ਤੇ ਕਾਮਯਾਬ ਹੋਣ ਦੀ ਭੀ ਬਹੁਤੀ ਆਸ ਨਹੀਂ। ਉਹ ਆਪਣੇ ਪੈਸੇ ਦੇ ਜ਼ੋਰ ਪਹਿਲਾਂ ਸ਼ਰੀਕ-ਉਮੈਦਵਾਰਾਂ ਨੂੰ ਮੁੱਲ ਲੈਣ ਦੇ ਜਤਨ ਕਰਦਾ ਹੈ। ਕਈ ਉਮੈਦਵਾਰ ਫਿਰ

ਇਹ ਸੋਚਦੇ ਹਨ—ਪੰਦਰ੍ਹਾਂ ਪੰਦਰ੍ਹਾਂ ਵੀਹ ਵੀਹ ਮੀਲ ਦੀ ਵਿੱਥ 'ਤੇ ਪੋਲਿੰਗ-ਸਟੇਸ਼ਨ ਹੋਣ ਕਰਕੇ ਲਾਰੀਆਂ ਤੋਂ ਬਿਨਾ ਕੰਮ ਨਹੀਂ ਸਰਨਾ। ਇਹਨਾਂ ਲਾਰੀਆਂ ਵਾਸਤੇ ਤੇ ਵੋਟਰਾਂ ਦੇ ਲੰਗਰ ਵਾਸਤੇ ਰੁਪਿਆ ਕਿੱਥੋਂ ਆਵੇਗਾ ? ਕਿਉਂਕਿ ਅਜਿਹੇ ਸਮਿਆਂ 'ਤੇ ਲੰਗਰ ਭੀ ਕੋਈ ਨਿਰੀ ਦਾਲ-ਰੋਟੀ ਵਾਲੇ ਲੰਗਰ ਤਾਂ ਨਹੀਂ ਹੋਇਆ ਕਰਦੇ। ਫਿਰ, ਅਠਾਰ੍ਹਾਂ ਅਠਾਰ੍ਹਾਂ ਦਿਨ ਪਰਚੀਆਂ ਪੈਣੀਆਂ ਹਨ, ਬੁਰਦੋ-ਬੁਰਦੀ ਵੋਟ ਦਾ ਮੁੱਲ ਪੈਣਾ ਤੇ ਵਧਣਾ ਹੈ, ਇਹ ਹਜ਼ਾਰਾਂ ਲੱਖਾਂ ਰੁਪਏ ਕਿੱਥੋਂ ਆਉਣਗੇ ? ਜ਼ੈਲਦਾਰਾਂ, ਸੁਫ਼ੈਦ-ਪੋਸ਼ਾਂ, ਨੰਬਰਦਾਰਾਂ ਅਤੇ ਪੋਲਿੰਗ-ਅਫ਼ਸਰਾਂ ਦੀ ਰਾਹੀਂ ਸਰਕਾਰੀ ਰਸੂਖ਼ ਭੀ ਅਸਾਡੇ ਵਿਰੁੱਧ ਜਾਏਗਾ। ਇਹਨਾਂ ਸਾਰੀਆਂ ਔਕੜਾਂ ਦੇ ਹੁੰਦਿਆਂ ਇਸ ਧਨੀ ਦੇ ਟਾਕਰੇ ਤੇ ਕਾਮਯਾਬੀ ਦੀ ਭੀ ਕੋਈ ਆਸ ਨਹੀਂ, ਤੇ ਫੋਕੀ ਟੱਕਰ ਲਾ ਕੇ ਸਦਾ ਲਈ ਇਸ ਨਾਲ ਵਿਗਾੜ ਭੀ ਬਣ ਜਾਏਗਾ। ਹੁਣ ਇਸ ਪਾਸੋਂ ਰਕਮ ਭੀ ਮਿਲਦੀ ਹੈ, ਤੇ ਅਹਿਸਾਨ ਦਾ ਅਹਿਸਾਨ। ਸੋ, ਇਸ ਤਰ੍ਹਾਂ ਕਈ ਉਮੈਦਵਾਰ ਤਾਂ 'ਰਾਜ਼ੀਨਾਮਾ' ਕਰ ਲੈਂਦੇ ਹਨ। ਜਿਹੜਾ ਕੋਈ ਅੜਿਆ ਰਹਿ ਜਾਂਦਾ ਹੈ, ਕਚਹਿਰੀ ਵਿਚ ਉਸ ਦੀ ਦਰਖ਼ਾਸਤ ਹੀ ਨਾ-ਮਨਜ਼ੂਰ ਹੋ ਜਾਂਦੀ ਹੈ। ਆਖ਼ਰ ਮੁਸ਼ਕਲ ਕੀ ਹੁੰਦਾ ਹੈ, ਇਹੀ ਆਖਣਾ ਹੈ ਕਿ ਰੋਟੀ ਖਾਂਦਿਆਂ ਤੇਰੀ ਦਾੜ੍ਹੀ ਹਿਲਦੀ ਹੈ।

ਲਉ ! ਉਹ ਮਨੁੱਖ, ਜਿਸ ਨੂੰ ਆਪਣੇ ਹਲਕੇ ਵਿਚੋਂ ਸੌ ਪਿਛੇ ਵੀਹ ਪਰਚੀਆਂ ਦੀ ਭੀ ਆਸ ਨਹੀਂ ਹੁੰਦੀ, ਬਿਲਾ ਮੁਕਾਬਲਾ ਸਾਰੇ ਇਲਾਕੇ ਦਾ ਹੀ ਸੋਲ੍ਹਾਂ ਆਨੇ ਖਰਾ ਪ੍ਰਤੀਨਿਧ ਬਣ ਜਾਂਦਾ ਹੈ। ਇਹ ਬਿਲਾ-ਮੁਕਾਬਲਾ ਦੀ ਬਾਜ਼ੀ ਭੀ ਪੈਸੇ ਵਾਲੇ ਦੇ ਹੱਥ ਹੀ ਆਉਂਦੀ ਹੈ। ਅਖ਼ਬਾਰਾਂ ਪੜ੍ਹ ਕੇ ਲੋਕ ਇਹ ਖ਼ਿਆਲ ਬਣਾਂਦੇ ਹਨ ਕਿ ਇਹ ਮੈਂਬਰ ਸਚ-ਮੁਚ ਸਾਰੀ ਜਨਤਾ ਵਿਚ ਹਰ-ਮਨ-ਪਿਆਰਾ ਹੋਵੇਗਾ, ਕਿਸੇ ਨੇ ਇਸ ਦਾ ਟਾਕਰਾ ਹੀ ਨਹੀਂ ਕੀਤਾ, ਸਭ ਨੂੰ ਇਸ ਉੱਤੇ ਪਰਤੀਤ ਹੈ। ਪਰ ਇਸ ਦੇ ਹਰ-ਮਨ-ਪਿਆਰੇ ਹੋਣ ਦੀ ਪਰਖ ਤਾਂ ਤਦ ਹੀ ਹੋਵੇ, ਜੇ ਇਹ ਸਾਰੀ ਠੱਗੀ ਕਰਕੇ ਭੀ ਪਰਚੀਆਂ ਪੈਣ ਤੋਂ ਸੁੱਕਾ ਇਹ ਉਮੈਦਵਾਰ ਭੀ ਨਾ ਰਹਿ ਜਾਏ। ਇਸ ਦੇ ਹੱਕ ਵਿਚ ਭੀ ਪਰਚੀਆਂ ਪੈਣ ਤੇ ਜੋ ਵੋਟਰ ਇਸ ਨੂੰ ਆਪਣਾ ਪ੍ਰਤੀਨਿਧ ਨਹੀਂ ਬਣਾਣਾ ਚਾਹੁੰਦੇ, ਉਹ ਇਸ ਦੇ ਵਿਰੁੱਧ ਭੀ ਪਰਚੀਆਂ ਪਾਣ। ਜੇ ਇਹ ਸਾਰੀ ਗਿਣਤੀ ਵਿਚੋਂ ਅੱਧੀਆਂ ਵੋਟਾਂ ਭੀ ਨਾ ਲੈ ਸਕੇ ਤਾਂ ਇਹ ਉਹਨਾਂ ਦਾ ਪ੍ਰਤੀਨਿਧ ਕਾਹਦਾ ? ਪਰ ਹੋਇਆ ਤਾਂ ਸਾਰਾ ਢੌਂਗ ਹੀ, ਲੋਕਾਂ ਦੀ ਆਵਾਜ਼ ਦੀ ਸੁਣਾਈ ਵਾਸਤੇ ਕੋਈ ਥੋੜਾ ਪਰਬੰਧ ਹੈ !

ਹੁਣ ਦੇਸ ਤੋਂ ਬਿਦੇਸੀ ਸਾਇਆ ਉਠ ਗਿਆ ਹੈ, ਅਸੀ ਆਜ਼ਾਦ ਹੋ ਗਏ

ਹਾਂ; ਜਨਤਾ ਰਾਜ-ਪਰਬੰਧ ਵਿਚ ਹਿੱਸਾ ਲੈਣ ਵਾਸਤੇ ਆਪਣੀ ਮਰਜ਼ੀ ਦੇ ਅਨੁਸਾਰ ਉਹ ਮੈਂਬਰ ਭੇਜੇਗੀ, ਜਿਨ੍ਹਾਂ ਉੱਤੇ ਪਰਤੀਤ ਹੈ। ਪਰ, ਕੀ ਚੋਣਾਂ ਵੇਲੇ ਹੁਣ ਭੀ ਇਹ ਉਪਰ-ਦੱਸੇ ਹੋਏ ਢੌਂਗ ਟਿਕੇ ਹੀ ਰਹਿਣਗੇ ?

ਜੇ ਨੀਯਤ ਸਾਫ਼ ਹੋਵੇ, ਤਾਂ ਗੱਲ ਸਿੱਧੀ ਸਾਫ਼ ਹੈ। ਇਹ ਆਖਣਾ ਕਿ ਪਰਬੰਧ ਨਹੀਂ ਹੋ ਸਕਦੇ, ਨਿਰੀ ਹੁੱਜਤ ਹੋਇਆ ਕਰਦੀ ਹੈ। ਅਸਾਡੀ 'ਅਜ਼ਾਦੀ' ਦੇ ਉਹ ਕਾਨੂੰਨ, ਜੋ ਸਾਲਾਂ ਵਿਚ ਨਾ ਬਣ ਸਕੇ, ਅਜ ਦਿਨਾਂ ਵਿਚ ਬਣ ਗਏ ਹਨ। ਪਰਬੰਧ ਪੈਸੇ ਨੇ ਕਰਨਾ ਹੈ, ਉੱਦਮ ਨੇ ਕਰਨਾ ਹੈ ਤੇ ਨੀਯਤ ਨੇ ਕਰਨਾ ਹੈ। ਜੇ ਜਨਤਾ ਦੇ ਸਹੀ ਨੁਮਾਇੰਦੇ ਲੱਭਣੇ ਹਨ, ਤਾਂ :

(੧) ਹਰੇਕ ਬਾਲਗ਼ ਇਸਤ੍ਰੀ ਮਰਦ ਨੂੰ ਵੋਟ ਦੇਣ ਦਾ ਹੱਕ ਹੋਵੇ, ਪੜ੍ਹੇ ਅਨਪੜ੍ਹੇ ਦਾ, ਗ਼ਰੀਬ ਅਮੀਰ ਦਾ, ਕੋਈ ਵਿਤਕਰਾ ਨਾ ਰਹਿ ਜਾਏ।[੧]

(੨) ਵੋਟਰਾਂ ਦੀਆਂ ਫ਼ਰਿਸਤਾਂ ਬਣਨ ਵੇਲੇ ਇਹ ਜ਼ਿੰਮੇਵਾਰੀ ਸਰਕਾਰ ਤੇ ਉਸ ਦੇ ਕਰਮਚਾਰੀਆਂ ਦੇ ਸਿਰ ਹੋਵੇ ਕਿ ਕਿਸੇ ਵੋਟਰ ਦਾ ਨਾਂ ਰਹਿ ਨਹੀਂ ਗਿਆ, ਕਿਸੇ ਵੋਟਰ ਦਾ ਨਾਂ, ਆਦਿਕ ਇੰਦਰਾਜ ਗ਼ਲਤ ਨਹੀਂ ਕੀਤਾ ਗਿਆ।

(੩) ਉਮੈਦਵਾਰਾਂ ਦੀਆਂ ਦਰਖ਼ਾਸਤਾਂ ਬਾਰੇ ਕੋਈ ਕਾਨੂੰਨੀ ਘਚਾਨੀਆਂ ਨਾ ਲਾਈਆਂ ਜਾਣ, ਸਗੋਂ ਦਰਖ਼ਾਸਤਾਂ ਪੁਰ ਕਰਨ ਵਿਚ ਸਰਕਾਰ ਵਲੋਂ ਉਹਨਾਂ ਨੂੰ ਸਹਾਇਤਾ ਮਿਲੇ; ਵੇਖਣਾ ਸਿਰਫ਼ ਇਹ ਹੋਵੇਗਾ ਕਿ ਕੋਈ ਆਦਮੀ ਗ਼ਲਤ-ਬਿਆਨੀ ਨਹੀਂ ਕਰ ਰਿਹਾ। ਇਹ ਫ਼ੈਸਲਾ ਤਾਂ ਅਖ਼ੀਰ 'ਤੇ ਜਨਤਾ ਨੇ ਦੇਣਾ ਹੈ ਕਿ ਉਹਨਾਂ ਨੂੰ ਕਿਹੜਾ ਪ੍ਰਤੀਨਿਧ ਚਾਹੀਦਾ ਹੈ। ਸਰਕਾਰੀ ਰਸੂਖ਼ ਦੀ ਠੱਗੀ ਨੂੰ ਕਿਤੇ ਥਾਂ ਹੀ ਨਾ ਰਹੇ।

(੪) ਬਿਲਾ-ਮੁਕਾਬਲਾ ਕਾਮਯਾਬੀ ਸਹੀ ਨੁਮਾਇੰਦਗੀ ਨਹੀਂ ਹੈ। ਜੇ ਕਿਸੇ ਹਲਕੇ ਵਿਚੋਂ ਇਕੋ ਹੀ ਉਮੈਦਵਾਰ ਖੜਾ ਹੋਵੇ, ਤਾਂ ਵੋਟਾਂ ਉਸ ਦੇ ਹੱਕ ਵਿਚ ਭੀ ਪੈਣ ਤੇ ਵਿਰੁੱਧ ਭੀ। ਜੇ ਉਹ ਬਹੁ-ਗਿਣਤੀ ਨਾ ਲੈ ਸਕੇ, ਤਾਂ ਉਸ ਹਲਕੇ ਦੀ ਚੋਣ ਦੂਜੀ ਵਾਰੀ ਹੋਵੇ।

(੫) ਪੋਲਿੰਗ-ਸਟੇਸ਼ਨ ਬਣਾਣ ਲੱਗਿਆਂ ਦੋ ਗੱਲਾਂ ਦਾ ਧਿਆਨ ਰੱਖਿਆ ਜਾਏ :

(ੳ) ਕਿਸੇ ਵੋਟਰ ਨੂੰ ਪਰਚੀ ਪਾਣ ਲਗਿਆਂ ੩ ਮੀਲ ਤੋਂ ਵਧੀਕ ਸਫ਼ਰ

---

੧. ਨਵੀਆਂ ਆਉਣ ਵਾਲੀਆਂ ਚੋਣਾਂ ਵਿਚ ਇਹ ਪਰਬੰਧ ਸਾਡੀ ਸਰਕਾਰ ਨੇ ਕਰ ਦਿਤਾ ਹੈ।
੧-੩-੧੯੫੧

ਨਾ ਕਰਨਾ ਪਏ।

(ਅ) ਕਿਸੇ ਪੋਲਿੰਗ-ਸਟੇਸ਼ਨ ਦੇ ਹਿੱਸੇ ਇਤਨੀਆਂ ਵੋਟਾਂ ਨਾ ਆ ਜਾਣ ਕਿ ਵੇਲੇ-ਸਿਰ ਭੁਗਤ ਹੀ ਨਾ ਸਕਣ। ਕਿਸੇ ਵੋਟ ਦੇ ਭੁਗਤ ਨਾ ਸਕਣ ਦੀ ਜ਼ਿੰਮੇਵਾਰੀ ਸਰਕਾਰ ਅਤੇ ਉਸ ਦੇ ਕਰਮਚਾਰੀਆਂ 'ਤੇ ਹੋਵੇ।

(ੲ) ਪਰਚੀਆਂ ਸਿਰਫ਼ ਇਕੋ ਦਿਨ ਹੀ ਪੈਣ। ਪੋਲਿੰਗ ਬੰਦ ਹੁੰਦਿਆਂ ਹੀ ਸੰਦੂਕੜੀਆਂ ਨੂੰ ਮੋਹਰਾਂ ਲਾ ਕੇ ਉਸੇ ਵੇਲੇ ਉਸ ਹਲਕੇ ਦੇ ਕੇਂਦਰੀ ਥਾਂ ਅਪੜਾਇਆ ਜਾਏ, ਜਿੱਥੇ ਉਸੇ ਦਿਨ ਉਮੈਦਵਾਰਾਂ ਦੀ ਹਾਜ਼ਰੀ ਵਿਚ ਪਰਚੀਆਂ ਗਿਣੀਆਂ ਜਾਣ ਤੇ ਉਸੇ ਰਾਤ ਰੇਡੀਓ ਦੀ ਰਾਹੀਂ ਸਰਕਾਰ ਵਲੋਂ ਫ਼ੈਸਲਾ ਸੁਣਾ ਦਿੱਤਾ ਜਾਏ।

(੭) ਪਰਚੀਆਂ ਪਾਣ ਵਾਸਤੇ, ਹਰੇਕ ਉਮੈਦਵਾਰ ਲਈ ਵਖ ਵਖ ਰੰਗ ਦਾ ਸੰਦੂਕ ਬਣਾਇਆ ਜਾਏ, ਵੋਟਰ ਨੂੰ ਆਪਣੇ ਉਮੈਦਵਾਰ ਦੇ ਰੰਗ ਦਾ ਪਤਾ ਹੋਵੇ; ਸੰਦੂਕ ਉੱਤੇ ਉਮੈਦਵਾਰ ਦਾ ਫ਼ੋਟੋ ਭੀ ਜੜਿਆ ਹੋਇਆ ਹੋਵੇ, ਤਾਕਿ ਵੋਟਰ ਨੂੰ ਪਰਚੀਆਂ ਪਾਣ ਵੇਲੇ ਕਿਸੇ ਹਾਲਤ ਵਿਚ ਕੋਈ ਭੁਲੇਖਾ ਨਾ ਲੱਗੇ।

***ਨੋਟ :*** ਮੇਰੇ ਕਈ ਮਿੱਤਰ ਸੱਜਣ ਮੇਰਾ ਇਹ ਮਜ਼ਮੂਨ ਵੇਖ ਕੇ ਸ਼ਾਇਦ ਇਹ ਭੁਲੇਖਾ ਖਾ ਜਾਣ ਕਿ ਮੈਂ ਗੁਰਬਾਣੀ ਤੇ ਗੁਰ-ਇਤਿਹਾਸ ਵਾਲਾ ਪਾਸਾ ਛੱਡ ਕੇ ਸਿਆਸਤ ਵਿਚ ਆ ਲੱਤ ਅੜਾਈ ਹੈ। ਨਹੀਂ, ਮੈਨੂੰ ਰਾਜਨੀਤੀ ਦੇ ਮਜ਼ਮੂਨ ਦੀ ਕੋਈ ਬਹੁਤੀ ਸਮਝ ਨਹੀਂ ਹੈ। ਮੈਂ ਹੁਣ ਤਕ ਸਾਰੀ ਉਮਰ ਗੁਰਬਾਣੀ ਬਾਰੇ ਹੀ ਵਿਚਾਰ ਕਰਦਾ ਰਿਹਾ ਹਾਂ, ਤੇ ਜ਼ਿੰਦਗੀ ਦੇ ਬਾਕੀ ਰਹਿੰਦੇ ਹਿੱਸੇ ਵਿਚ ਭੀ ਇਸੇ ਕੰਮ ਨੂੰ ਜਾਰੀ ਰੱਖਾਂਗਾ। ਮੈਂ 'ਚੋਣਾਂ ਦੀ ਯਾਦ' ਤੇ 'ਚੋਣਾਂ ਦੇ ਘੋਲ' ਵਾਲੇ ਇਹ ਦੋਵੇਂ ਲੇਖ ਰਾਜਨੀਤੀ ਦੇ ਦ੍ਰਿਸ਼ਟੀ-ਕੋਣ ਤੋਂ ਨਹੀਂ ਲਿਖੇ। ਪਰ ਚੋਣਾਂ ਵੇਲੇ ਜੋ ਵਧੀਕੀ ਮੈਂ 'ਧਰਮ' ਨਾਲ ਹੁੰਦੀ ਵੇਖੀ, ਉਹ ਬਹੁਤ ਹੀ ਦੁਖਦਾਈ ਸੀ। ਕਈ ਕਈ ਸਾਲ ਜੱਫਰ ਜਾਲ ਕੇ ਸਿੰਘ ਸਭਾ ਦੇ ਪਰਚਾਰਕਾਂ ਨੇ ਆਪਣੇ ਪਿਆਰੇ ਪੰਥ ਦੇ ਨੌਂ-ਨਿਹਾਲਾਂ ਨੂੰ ਸ਼ਰਾਬ-ਖ਼ੋਰੀ ਵਲੋਂ ਮਨਹ ਕਰਨ ਦੀਆਂ ਕੋਸ਼ਸ਼ਾਂ ਕੀਤੀਆਂ, ਰਿਸ਼ਵਤ ਲੈਣ ਤੋਂ ਰੋਕਿਆ, ਜਾਤ-ਪਾਤ ਦੇ ਕੋਝੇ ਵਿਤਕਰੇ ਦੇ ਨੁਕਸਾਨ ਦੱਸੇ। ਪਰ ੧੯੩੬ ਦੀਆਂ ਚੋਣਾਂ ਦੀ ਇਕੋ ਹੀ ਕਾਂਗ ਆਈ, ਜੋ ਸਭ ਕੁਝ ਰੋੜ੍ਹ ਕੇ ਲੈ ਗਈ। ਇਹ ਚੋਣਾਂ ਦੇ ਘੋਲ ਹਰ ਚੌਥੇ ਪੰਜਵੇਂ ਸਾਲ ਹੁੰਦੇ ਹੀ ਰਹਿਣੇ ਹਨ। ਜੀਉਂਦੇ ਰਹਿਣ ਵਾਸਤੇ ਅਸਾਂ ਭੀ ਆਪਣੇ ਪ੍ਰਤੀਨਿਧ ਭੇਜਿਆ ਕਰਨੇ ਹਨ। ਪਰ ਜੇ ਹਰ ਚੌਥੇ ਪੰਜਵੇਂ ਸਾਲ ਧਨੀ ਲੋਕਾਂ ਨੇ ਆਪ ਹੀ ਸ਼ਰਾਬ ਪਿਲਾਣੇ ਹਨ,

ਆਪ ਹੀ ਰਿਸ਼ਵਤਾਂ ਦੇਣੀਆਂ ਹਨ, ਆਪ ਹੀ ਜੱਟ ਕਿਰਾੜ ਦੇ ਸਵਾਲ ਖੜੇ ਕਰਨੇ ਹਨ, ਤਾਂ ਸਿੱਖ ਕੌਮ ਦਾ ਕੀ ਹਸ਼ਰ ਹੋਇਆ ? ਅਸਾਡੇ ਪਰਚਾਰਕ ਕਿਸ ਮੂੰਹ ਨਾਲ ਕਿਹੜੇ 'ਧਰਮ' ਦਾ ਪਰਚਾਰ ਕਰਿਆ ਕਰਨਗੇ ? ਬੱਸ ! ਮੇਰਾ ਇਹ ਮਜ਼ਮੂਨ ਸਿੱਖ ਧਰਮ ਦਾ ਦਰਦ ਰੱਖਣ ਵਾਲੇ ਪਿਆਰਿਆਂ ਦੇ ਦਿਲ ਨੂੰ ਸਿੱਧੀ ਅਪੀਲ ਹੈ ਕਿ ਜੇ ਅਸਾਂ ਆਪਣੇ ਪਿਆਰੇ ਧਰਮ ਨੂੰ ਜੀਉਂਦਾ ਧਰਮ ਕਾਇਮ ਰੱਖਣਾ ਹੈ, ਜੇ ਅਸਾਂ ਆਪਣੇ ਧਰਮ-ਅਸਥਾਨਾਂ ਤੇ ਦੀਵਾਨਾਂ ਨੂੰ ਠੱਗੀ ਦੇ ਪਰਚਾਰ ਦਾ ਅੱਡਾ ਨਹੀਂ ਬਣਨ ਦੇਣਾ, ਤਾਂ ਅਸੀ ਰਾਜ-ਨੀਤੀ ਦੀਆਂ ਛਛੂੰਦਰਾਂ ਤੋਂ ਦੇਸ ਨੂੰ ਅਜ਼ਾਦ ਕਰਾਈਏ, ਤਾਂਕਿ ਅਸੀ ਭੀ ਕਿਤੇ ਇਹਨਾਂ ਦੀ ਲਪੇਟ ਵਿਚ ਆ ਕੇ ਆਪਣੇ ਸੁੱਚੇ ਪਿਆਰੇ ਧਰਮ ਦੇ ਆਤਮਕ ਅਨੰਦ ਤੋਂ ਵਾਂਜੇ ਨਾ ਜਾਈਏ।

*—੩੦ ਜੁਲਾਈ, ੧੯੪੭*



# ਕੈਸੇ ਖਸਮ ਹਮਾਰੇ !

*—ਕਬੀਰ ਜੀ*

ਜਦ ਤੋਂ ਹਿੰਦੂ-ਸੱਭਿਅਤਾ ਦਾ ਸੁਰ-ਪਤਾ ਮਿਲਦਾ ਹੈ, ਇਹ ਗੱਲ ਮੰਨੀ-ਪ੍ਰਮੰਨੀ ਚਲੀ ਆ ਰਹੀ ਹੈ ਕਿ ਬ੍ਰਾਹਮਣ ਲੋਕ ਹਿੰਦੂ-ਧਰਮ ਦੇ ਨੇਤਾ ਬਣੇ ਚਲੇ ਆ ਰਹੇ ਹਨ। ਮਨੂ ਦੇ ਧਰਮ-ਸ਼ਾਸਤਰ ਅਨੁਸਾਰ ਕਈ ਜਾਤੀਆਂ ਦੇ ਲੋਕਾਂ ਨੂੰ ਸ਼ੂਦਰ ਮਿਥਿਆ ਗਿਆ ਤੇ ਭਾਈਚਾਰਕ ਜੀਵਨ ਵਿਚ ਹੌਲੇ ਮੇਲ ਦੇ ਗੰਦੇ ਕੰਮ ਉਹਨਾਂ ਦੇ ਸਪੁਰਦ ਕੀਤੇ ਗਏ। ਇਹ ਅੰਦਾਜ਼ਾ ਗ਼ਲਤ ਨਹੀਂ ਹੋਵੇਗਾ ਕਿ ਇਹਨਾਂ ਸ਼ੂਦਰ ਲੋਕਾਂ ਵਿਚੋਂ ਬਹੁਤੇ ਭਾਰਤ ਦੇ ਪੁਰਾਣੇ ਵਸਨੀਕ ਸਨ, ਜਿਨ੍ਹਾਂ ਨੂੰ ਬਾਹਰੋਂ ਆਏ ਆਰੀਆ ਲੋਕਾਂ ਨੇ ਜਿੱਤ ਕੇ ਆਪਣੇ ਅਧੀਨ ਕਰ ਲਿਆ। ਰਾਜਨੀਤੀ ਅਨੁਸਾਰ ਇਹਨਾਂ ਨੂੰ ਗ਼ਰੀਬ ਅਤੇ ਅਨਪੜ੍ਹ ਰੱਖਣਾ ਜ਼ਰੂਰੀ ਸੀ। ਸੋ, ਧਰਮ ਦੀ ਓਟ-ਆਸਰੇ ਐਸੀ ਨਿਯਮਾਵਲੀ ਬਣਦੀ ਗਈ ਜੋ ਨੀਵੀਂ ਜਾਤਿ ਵਾਲੇ ਬੰਦਿਆਂ ਉਤੇ ਵਧੀਕ ਵਧੀਕ ਸਖ਼ਤੀ ਕਰਾਂਦੀ ਗਈ, ਤੇ ਇਸ ਦੀ ਸਾਰੀ ਜ਼ਿੰਮੇਵਾਰੀ ਧਰਮ ਦੀ ਨੇਤਾ ਬ੍ਰਾਹਮਣ-ਜਾਤੀ ਦੇ ਸਿਰ ਸੀ। ਸਿਆਣੇ ਆਖਦੇ ਹਨ ਕਿ ਅੱਤ ਹੋ ਜਾਣ 'ਤੇ ਕੀੜੀ ਭੀ ਆਪਣੀ ਜਿੰਦ ਬਚਾਣ ਲਈ ਲੜਦੀ ਹੈ। ਭਗਤ ਕਬੀਰ ਜੀ ਦੀ ਬਾਣੀ ਪੜ੍ਹਿਆਂ ਮਲੂਮ ਹੁੰਦਾ ਹੈ ਕਿ ਉਹਨਾਂ ਦੇ ਸਮੇ ਸ਼ੂਦਰ ਅਖਵਾਂਦੇ ਲੋਕਾਂ ਨੇ ਇਸ ਧਾਰਮਿਕ ਅੱਤਿਆਚਾਰ ਦੇ ਵਿਰੁੱਧ ਬਗ਼ਾਵਤ ਜਿਹੀ ਕਰ ਦਿੱਤੀ ਸੀ। ਜੁਲਾਹੇ ਛੀਂਬੇ ਨਾਈ ਆਦਿਕ ਸ਼੍ਰੇਣੀਆਂ ਵਿਚ ਕਈ ਐਸੇ ਸੂਰੇ ਮਰਦ ਪੈਦਾ ਹੋਏ, ਜਿਨ੍ਹਾਂ ਦਲੇਰ ਹੋ ਕੇ ਧਰਮ ਦੀ ਓਟ ਵਿਚ ਹੋ ਰਹੇ ਜ਼ੁਲਮ ਦਾ ਟਾਕਰਾ ਕੀਤਾ, ਤੇ ਉੱਚੀ ਜਾਤਿ ਵਾਲਿਆਂ ਦੇ ਪੈਰਾਂ ਹੇਠ ਦਲੀਂਦੇ ਆਪਣੇ ਭਰਾਵਾਂ ਨੂੰ ਹੌਸਲਾ ਦਿੱਤਾ।

ਕਬੀਰ ਜੀ ਆਪਣੇ ਸਮੇ ਦੇ ਇਕ ਬੜੇ ਨਿਡਰ ਤੇ ਅਝੱਕ ਮਹਾਂ ਪੁਰਖ ਹੋਏ ਹਨ। ਆਪਣੀ ਗ਼ਰੀਬ ਜਾਤੀ ਦੇ ਬੰਦਿਆਂ ਦੇ ਸਿਰ ਤੋਂ ਬ੍ਰਾਹਮਣ ਦਾ ਧਾਰਮਿਕ ਦਬਾਉ ਉਤਾਰਨ ਲਈ ਸਾਰੀ ਉਮਰ ਬੜੇ ਦਲੇਰ ਰਹਿ ਕੇ ਇਹ ਉਸ ਸਾਰੇ ਪਾਜ ਨੂੰ ਨਸ਼ਰ ਕਰਦੇ ਰਹੇ। ਇਕ ਥਾਂ ਆਖਦੇ ਹਨ—ਹੇ ਬ੍ਰਾਹਮਣ ! ਤੂੰ

ਆਪਣੇ ਆਪ ਨੂੰ ਉੱਚੀ ਕੁਲ ਦਾ ਸਮਝਦਾ ਹੈਂ ਪਰ ਆਪਣੇ ਤੋਂ ਨੀਵੀਂ ਕੁਲ ਵਾਲਿਆਂ ਦੇ ਘਰ ਭੋਜਨ ਪਾਂਦਾ ਹੈਂ; ਹਠ ਵਾਲੇ ਕਰਮ ਕਰ ਕੇ ਤੇ ਲੋਕਾਂ ਨੂੰ ਵਿਖਾ ਵਿਖਾ ਕੇ ਤੂੰ ਆਪਣੀ ਰੋਜ਼ੀ ਦਾ ਵਸੀਲਾ ਬਣਾਇਆ ਹੋਇਆ ਹੈ; ਚੌਦੇਂ ਤੇ ਮੱਸਿਆ ਆਦਿਕ ਥਿੱਤਾਂ ਘੜ ਘੜ ਕੇ ਤੂੰ ਜਜਮਾਨਾਂ ਪਾਸੋਂ ਮੰਗਦਾ ਹੈਂ; ਆਪਣੇ ਆਪ ਨੂੰ ਵਿਦਵਾਨ ਸਮਝਦਾ ਹੈਂ, ਪਰ ਵਿੱਦਿਆ ਦਾ ਇਹ ਦੀਵਾ ਹੱਥ ਉਤੇ ਰੱਖ ਕੇ ਤੂੰ ਖੂਹ ਵਿਚ ਡਿੱਗ ਰਿਹਾ ਹੈਂ।

ਤੂੰ ਆਪਣੇ ਆਪ ਨੂੰ ਉੱਚੀ ਕੁਲ ਦਾ ਬ੍ਰਾਹਮਣ ਸਮਝਦਾ ਹੈਂ, ਮੈਂ ਤੇਰੀਆਂ ਨਜ਼ਰਾਂ ਵਿਚ ਕਾਂਸ਼ੀ ਦਾ ਇਕ ਗ਼ਰੀਬ ਜੁਲਾਹਾ ਹਾਂ; ਤੂੰ ਮੇਰੀ ਗੱਲ ਆਪਣੇ ਮਾਣ ਵਿਚ ਗਹੁ ਨਾਲ ਸੁਣਨ ਨੂੰ ਤਿਆਰ ਨਹੀਂ ਹੋ ਸਕਦਾ। ਪਰ ਅਸੀ ਜੁਲਾਹੇ ਤਾਂ ਪਰਮਾਤਮਾ ਦਾ ਨਾਮ ਸਿਮਰ ਕੇ ਸੰਸਾਰ-ਸਮੁੰਦਰ ਤੋਂ ਬਚ ਰਹੇ ਹਾਂ, ਤੇ, ਤੁਸੀ, ਹੇ ਪੰਡਿਤ! ਵੇਦਾਂ ਦੇ ਦੱਸੇ ਕਰਮ-ਕਾਂਡ ਦੇ ਭਰੋਸੇ ਰਹਿ ਕੇ ਹੀ ਡੁੱਬ ਕੇ ਮਰ ਰਹੇ ਹੋ।

ਇਹ ਗੱਲ ਕਬੀਰ ਜੀ ਨੇ ਰਾਮਕਲੀ ਰਾਗ ਦੇ ਪੰਜਵੇਂ ਸ਼ਬਦ ਵਿਚ ਹੇਠ-ਲਿਖੇ ਲਫ਼ਜ਼ਾਂ ਵਿਚ ਆਖੀ ਸੀ :

**ਆਪਨ ਊਚ, ਨੀਚ ਘਰਿ ਭੋਜਨੁ, ਹਠੇ ਕਰਮ ਕਰਿ ਉਦਰੁ ਭਰਹਿ।**
**ਚਉਦਸ ਅਮਾਵਸ ਰਚਿ ਰਚਿ ਮਾਂਗਹਿ, ਕਰ ਦੀਪਕੁ ਲੈ ਕੂਪਿ ਪਰਹਿ।੨।**
**ਤੂੰ ਬ੍ਰਹਮਨੁ, ਮੈ ਕਾਸੀਕ ਜੁਲਹਾ, ਮੁਹਿ ਤੋਹਿ ਬਰਾਬਰੀ ਕੈਸੇ ਕੈ ਬਨਹਿ।**
**ਹਮਰੇ ਰਾਮ ਨਾਮ ਕਹਿ ਉਬਰੇ, ਬੇਦ ਭਰੋਸੇ ਪਾਂਡੇ ਡੂਬਿ ਮਰਹਿ।੩।੫।**

*—ਪੰਨਾ ੯੭੦*

ਧਾਰਮਿਕ ਤੇ ਭਾਈਚਾਰਕ ਜੀਵਨ ਵਿਚ ਕੋਈ ਤਕੜੀ ਹੀ ਹਿਲ-ਜੁਲ ਮਚੀ ਹੋਵੇਗੀ ਕਿ ਬ੍ਰਾਹਮਣ-ਧਰਮ ਦੇ ਆਪਣੇ ਹੀ ਗੜ੍ਹ ਬਨਾਰਸ ਵਿਚ ਇਕ ਗਰੀਬ ਸ਼ੂਦਰ ਇਕ ਬ੍ਰਾਹਮਣ ਨੂੰ ਇਸ ਤਰ੍ਹਾਂ ਖਰੀਆਂ ਖਰੀਆਂ ਗੱਲਾਂ ਆਖਣ ਦਾ ਹੀਆ ਕਰਨ ਲੱਗ ਪਿਆ।

ਇਕ ਹੋਰ ਮੌਕੇ 'ਤੇ ਫਿਰ ਬਨਾਰਸ ਵਿਚ ਹੀ ਬ੍ਰਾਹਮਣ ਨੂੰ ਆਖਦੇ ਹਨ— ਹੇ ਝੱਲੇ ਬ੍ਰਾਹਮਣ! ਜੇ ਤੈਨੂੰ ਇਸ ਕਰਕੇ ਆਪਣੀ ਉੱਚੀ ਜਾਤਿ ਦਾ ਮਾਣ ਹੈ ਕਿ ਤੇਰੇ ਗਲ ਵਿਚ ਜਨੇਊ ਹੈ ਜੋ ਸਾਡੇ ਗਲ ਨਹੀਂ ਹੈ, ਤਾਂ ਵੇਖ ਉਹੋ ਜਿਹਾ ਹੀ ਸਾਡੇ ਘਰ ਬਥੇਰਾ ਸੂਤਰ ਹੈ ਜਿਸ ਨਾਲ ਅਸੀ ਨਿੱਤ ਤਾਣਾ ਤਣਦੇ ਹਾਂ। ਤੇਰਾ ਵੇਦ ਆਦਿਕ ਪੜ੍ਹਨ ਦਾ ਮਾਣ ਭੀ ਕੂੜਾ ਹੈ, ਕਿਉਂਕਿ ਤੁਸੀ ਤਾਂ ਵੇਦ ਤੇ ਗਾਇਤ੍ਰੀ-ਮੰਤਰ ਨਿਰੇ ਜੀਭ ਨਾਲ ਹੀ ਉਚਾਰਦੇ ਹੋ, ਪਰ ਪਰਮਾਤਮਾ ਮੇਰੇ ਹਿਰਦੇ ਵਿਚ ਵੱਸਦਾ ਹੈ।

ਕਈ ਜਨਮਾਂ ਤੋਂ ਤੁਸੀ ਲੋਕ ਸਾਡੇ ਰਾਖੇ ਬਣੇ ਆ ਰਹੇ ਹੋ, ਤੁਸੀ ਅਸਾਡੇ ਖਸਮ ਗੁਆਲੇ ਬਣੇ ਰਹੇ। ਪਰ ਤੁਸੀ ਹੁਣ ਤਕ ਨਕਾਰੇ ਹੀ ਸਾਬਤ ਹੋਏ, ਤੁਸਾਂ ਕਦੇ ਭੀ ਸਾਨੂੰ ਇਸ ਸੰਸਾਰ-ਸਮੁੰਦਰ ਤੋਂ ਪਾਰ ਲੰਘਣ ਲਈ ਕੋਈ ਮੱਤ ਨਾ ਦਿਤੀ।

ਇਹ ਠੀਕ ਹੈ ਕਿ ਤੈਨੂੰ ਮਾਣ ਹੈ ਆਪਣੀ ਵਿੱਦਿਆ ਦਾ, ਜੋ ਤੂੰ ਕਾਂਸ਼ੀ ਵਿਚ ਹਾਸਲ ਕੀਤੀ, ਤੇ ਮੈਂ ਜਾਤਿ ਦਾ ਜੁਲਾਹਾ ਹਾਂ ਜਿਸ ਨੂੰ ਤੁਹਾਡੀ ਵਿੱਦਿਆ ਪੜ੍ਹਨ ਦਾ ਹੱਕ ਨਹੀਂ ਹੈ। ਪਰ ਮੇਰੀ ਵਿਚਾਰ ਦੀ ਇਕ ਗੱਲ ਸੋਚ ਕਿ ਵਿੱਦਿਆ ਪੜ੍ਹ ਕੇ ਆਖ਼ਰ ਤੁਸੀ ਕਰਦੇ ਕੀ ਹੋ ? ਤੁਸੀ ਤਾਂ ਪੜ੍ਹ-ਪੜ੍ਹਾ ਕੇ ਰਾਜੇ ਰਾਣੀਆਂ ਦੇ ਦਰ 'ਤੇ ਮੰਗਦੇ ਫਿਰਦੇ ਹੋ, ਤੇ ਮੇਰੀ ਅਨ-ਪੜ੍ਹ ਦੀ ਸੁਰਤਿ ਪ੍ਰਭੂ ਨਾਲ ਜੁੜੀ ਹੋਈ ਹੈ।

ਬ੍ਰਾਹਮਣ ਦੇ ਸਦੀਆਂ ਦੇ ਬਣੇ ਪੱਕੇ ਕਿਲ੍ਹੇ ਉੱਤੇ ਇਹ ਚੋਟ ਉਹ ਹੇਠ-ਲਿਖੇ ਲਫ਼ਜ਼ਾਂ ਵਿਚ ਮਾਰਦੇ ਹਨ :

**ਹਮ ਘਰਿ ਸੂਤੁ ਤਨਹਿ ਨਿਤ ਤਾਨਾ, ਕੰਠਿ ਜਨੇਊ ਤੁਮਾਰੇ।**
**ਤੁਮ੍ ਤਉ ਬੇਦ ਪੜਹੁ ਗਾਇਤ੍ਰੀ, ਗੋਬਿੰਦੁ ਰਿਦੈ ਹਮਾਰੇ।੧।...**
**ਹਮ ਗੋਰੂ, ਤੁਮ ਗੁਆਰ ਗੁਸਾਈ, ਜਨਮ ਜਨਮ ਰਖਵਾਰੇ।**
**ਕਬਹੂੰ ਨ ਪਾਰਿ ਉਤਾਰਿ ਚਰਾਇਹੁ, ਕੈਸੇ ਖਸਮ ਹਮਾਰੇ।੨।**
**ਤੂੰ ਬਾਮ੍ਨੁ, ਮੈ ਕਾਸੀਕ ਜੁਲਹਾ, ਬੂਝਹੁ ਮੋਰ ਗਿਆਨਾ।**
**ਤੁਮ੍ ਤਉ ਜਾਚੇ ਭੂਪਤਿ ਰਾਜੇ, ਹਰਿ ਸਿਉ ਮੋਰ ਧਿਆਨਾ।੩।੪।੨੬।**

*—ਆਸਾ, ਪੰਨਾ ੪੮੨*

ਕੈਸੇ ਖਸਮ ਹਮਾਰੇ! ਤੁਸੀ ਹੁਣ ਤਕ ਨਕਾਰੇ ਖਸਮ ਹੀ ਸਾਬਤ ਹੋਏ! ਜਦੋਂ ਕਦੇ ਆਗੂ ਪੁੱਜ ਕੇ ਹੀ ਨਕਾਰੇ ਸਾਬਤ ਹੋਣ, ਤਦੋਂ ਹੀ ਲੋਕ ਉਹਨਾਂ ਦੇ ਮੂੰਹ 'ਤੇ ਅਜਿਹੇ ਮਿਹਣੇ ਮਾਰਦੇ ਹਨ। ਪਰ ਜਿਨ੍ਹਾਂ ਲੋਕਾਂ ਨੇ ਚੌਦੇਂ ਅਮਾਵਸ ਆਦਿਕ ਥਿੱਤਾਂ ਘੜ ਘੜ ਕੇ ਭੋਲੇ ਲੋਕਾਂ ਨੂੰ ਲੁਟਣ ਦੇ ਢੰਗ ਬਣਾਏ ਹੋਏ ਹੋਣ, ਉਹਨਾਂ ਦਾ ਖਸਮਾਨਾ ਤਾਂ ਮੁੱਢ ਤੋਂ ਹੀ ਨਿਰੀ ਠੱਗੀ ਹੁੰਦੀ ਹੈ। ਜੇ ਅੰਞਾਣ ਲੋਕ ਉਹਨਾਂ ਨੂੰ ਆਪਣੇ ਖਸਮ ਆਪਣੇ ਆਗੂ ਸਮਝਣ, ਤਾਂ ਇਹ ਉਹਨਾਂ ਅੰਞਾਣ ਬੰਦਿਆਂ ਦੀ ਆਪਣੀ ਭੁੱਲ ਹੈ। ਸੂਰਮੇ ਮਰਦ ਕਬੀਰ ਨੇ ਸਦੀਆਂ ਤੋਂ ਸੁੱਤੇ ਗ਼ਰੀਬ ਸੂਦਰਾਂ ਨੂੰ ਜਗਾਇਆ ਤੇ ਆਖਿਆ—ਕਿਸ ਭੁਲੇਖੇ ਵਿਚ ਪਏ ਹੋਏ ਹੋ ? ਇਹ ਤੁਹਾਡੇ ਖਸਮ ਨਹੀਂ ਹਨ। ਕਰਮ-ਕਾਂਡ ਦਾ ਜਾਲ ਵਿਛਾ ਕੇ ਇਹਨਾਂ ਨੇ ਤਾਂ ਆਪਣੀ ਚੌਧਰ ਤੇ ਖੱਟੀ ਦਾ ਢੌਂਗ ਰਚਿਆ ਹੋਇਆ ਹੈ, ਜਿਸ ਦਾ ਆਪਣਾ ਨਾ ਭਰੇ, ਉਹ ਕਿਸੇ ਹੋਰ ਅੱਗੇ ਕੀ ਧਰੇ ?

ਵਾਹ ! ਕਰਤਾਰ ਦੇ ਰੰਗ ! ਗ਼ਰੀਬ ਅਨ-ਪੜ੍ਹ ਦੀ ਇਹ ਕਹਾਣੀ ਪੁਰਾਣੇ ਸਮਿਆਂ ਤੋਂ ਹੀ ਦਰਦ-ਭਰੀ ਤੁਰੀ ਆ ਰਹੀ ਹੈ, ਤੇ ਜੇ ਗ਼ਰੀਬ ਨੇ ਜਹਾਲਤ ਦੀ ਨੀਂਦ ਵਿਚੋਂ ਖ਼ੁਦ ਪਾਸਾ ਨਹੀਂ ਪਰਤਾਣਾ, ਤਾਂ ਸ਼ਾਇਦ ਇਹ ਦਰਦ ਭਰੀ ਕਹਾਣੀ ਰਹਿੰਦੀ ਦੁਨੀਆ ਤਕ ਇਸੇ ਤਰ੍ਹਾਂ ਹੀ ਤੁਰੀ ਜਾਏ।

ਸੰਨ ੧੯੪੭ ਦਾ ੧੫ ਅਗਸਤ ਦਾ ਦਿਨ ਚੜ੍ਹਿਆ। ਭਾਵੇਂ ਅਜ ਭਾਰਤ ਦੇ ਟੋਟੇ ਹੋ ਗਏ, ਸਦੀਆਂ ਤੋਂ ਇਕੱਠੇ ਵੱਸਦੇ ਵੀਰ ਰੁੱਸ ਕੇ ਅੱਜ ਆਪਣੇ ਘਰ ਤੇ ਭੁਇੰ ਵੰਡ ਬੈਠੇ, ਫਿਰ ਭੀ ਇਹ ਦਿਨ ਸਾਰੇ ਭਾਰਤ ਵਾਸਤੇ ਭਾਗਾਂ ਵਾਲਾ ਸੀ। ਅੱਜ ਇੰਡੀਆ ਤੇ ਪਾਕਿਸਤਾਨ ਵਿਚ ਆਪਣੇ ਰਾਜ ਦੇ ਝੰਡੇ ਝੁਲਾਏ ਗਏ। ਪਰ ਪੰਜਾਬ ਵਿਚ ਤੇ ਖ਼ਾਸ ਕਰਕੇ ਪੂਰਬੀ ਪੰਜਾਬ ਵਿਚ ਉਦਾਸੀ ਦੇ ਬੱਦਲ ਸਨ, ਨਵੀਂ ਬਣੀ ਸਰਕਾਰ ਨੇ ਭੀ ਇਹ ਐਲਾਨ ਕਰ ਦਿੱਤਾ ਕਿ ਪੂਰਬੀ ਪੰਜਾਬ ਵਿਚ ਅਜ਼ਾਦੀ ਦੇ ਦਿਨ ਦੀ ਕੋਈ ਖ਼ੁਸ਼ੀ ਨਾ ਕੀਤੀ ਜਾਏ। ਸਾਢੇ ਪੰਜ ਮਹੀਨਿਆਂ ਦੇ ਫ਼ਸਾਦਾਂ ਦੀਆਂ ਮਾਰਾਂ ਖਾ ਖਾ ਕੇ ਅੰਮ੍ਰਿਤਸਰ ਸ਼ਹਿਰ ਦਾ ਬਹੁਤ ਸਾਰਾ ਹਿੱਸਾ ਸ਼ਮਸ਼ਾਨ-ਭੂਮੀ ਦਿੱਸ ਰਿਹਾ ਸੀ, ਹਰ ਪਾਸੇ ਗੋਲੀਆਂ ਤੇ ਬੰਬਾਂ ਦੀ ਠਾਹ ਠਾਹ, ਤੇ ਹਰ ਪਾਸੇ ਅੱਗਾਂ ਦੇ ਲੂੰਬੇ।

ਅਸੀ ਖ਼ਾਲਸਾ ਕਾਲਜ ਸਟਾਫ਼ ਦੇ ਸਾਥੀ ਲੌਢੇ ਵੇਲੇ ਕਾਲਜ ਦੀ ਇਮਾਰਤ ਦੇ ਸਾਹਮਣੇ ਬੈਠੇ ਸ਼ਹਿਰ-ਵਾਸੀਆਂ ਬਾਰੇ ਦਰਦ-ਭਰੇ ਕੀਰਨੇ ਸੁਣ-ਸੁਣਾ ਰਹੇ ਸਾਂ ਕਿ ਜਰਨੈਲੀ ਸੜਕ ਉੱਤੇ ਸ਼ਹਿਰ ਵਲੋਂ ਆਉਂਦੇ ਫ਼ੌਜੀ ਟੈਂਕਾਂ ਦਾ ਭਾਰਾ ਖੜਾਕ ਆਉਣਾ ਸ਼ੁਰੂ ਹੋ ਗਿਆ। ਸਭਨਾਂ ਦੀਆਂ ਅੱਖਾਂ ਉਧਰ ਲੱਗ ਗਈਆਂ। ਅਗੇ ਅਗੇ ਫ਼ੌਜੀ ਟੈਂਕ ਤੇ ਪਿੱਛੇ ਪਿੱਛੇ ਵਤਨ ਛੱਡ ਰਹੇ ਮੁਸਲਮਾਨ ਵੀਰਾਂ ਨਾਲ ਭਰੀਆਂ ਹੋਈ ਲਾਰੀਆਂ। ਅਸੀ ਸਾਰੇ ਗਿਣਨ ਲੱਗ ਪਏ। ਇਕ, ਦੋ, ਤਿੰਨ, ਚਾਰ.......ਬਤਾਲੀ ਲਾਰੀਆਂ ਲੱਦੀਆਂ ਹੋਈਆਂ ਲੰਘੀਆਂ। ਉਹਨਾਂ ਦੇ ਪਿੱਛੇ ਫਿਰ ਫ਼ੌਜੀ ਟੈਂਕ ਸਨ।

ਜਿਵੇਂ ਅੰਮ੍ਰਿਤਸਰ ਸ਼ਹਿਰ ਵਿਚ ਤਬਾਹੀ ਮਚੀ ਹੋਈ ਸੀ, ਤਿਵੇਂ ਲਾਹੌਰ ਸ਼ਹਿਰ ਦਾ ਭੀ ਭੈੜਾ ਹਾਲ ਸੀ। ਸੁਣ ਰਹੇ ਸਾਂ ਕਿ ਸਾਰਾ ਸ਼ਹਿਰ ਤੇ ਸਟੇਸ਼ਨ ਦਾ ਇਰਦਾ-ਗਿਰਦਾ ਗ਼ੈਰ-ਮੁਸਲਿਮ ਲੋਕਾਂ ਵਾਸਤੇ ਬਾਰ੍ਹਾਂ ਤਰੀਕ ਤੋਂ ਹੀ ਕਤਲ-ਗਾਹ ਬਣਿਆ ਹੋਇਆ ਹੈ। ਭਰੀਆਂ ਲਾਰੀਆਂ ਲੰਘਦੀਆਂ ਵੇਖ ਕੇ ਸਭ ਤੋਂ ਪਹਿਲਾਂ ਬਿਜਲੀ ਦੀ ਰੌ ਵਾਂਗ ਇਹ ਹਾਹੁਕਾ ਨਿਕਲਿਆ—ਆਹ ! ਭਰਾਵਾਂ ਭਰਾਵਾਂ ਦੀ ਇਹ ਡੂੰਘੀ ਵਿੱਥ ਸਦਾ ਵਾਸਤੇ ਬਣ ਚੱਲੀ ਹੈ। ਪਰ ਸਾਢੇ ਪੰਜ ਮਹੀਨਿਆਂ ਦੇ ਦਿਨ ਰਾਤ ਦੇ ਫ਼ਸਾਦਾਂ ਨੇ ਇਹ ਹਾਹੁਕਾ ਬਹੁਤਾ ਚਿਰ ਨਾ ਰਹਿਣ ਦਿੱਤਾ, ਸਗੋਂ ਕੁਝ ਤਸਕੀਨ ਜਿਹੀ ਜਾਪਣ ਲੱਗੀ। ਇਧਰੋਂ ਖ਼ਿਆਲ ਹਟ ਕੇ

ਤੁਰਤ ਹੀ ਬਹੁਤਿਆਂ ਦੇ ਮੂੰਹੋਂ ਪੱਛਮੀ ਪੰਜਾਬ ਦੀ ਸਰਕਾਰ ਦੇ ਪਰਬੰਧ ਬਾਰੇ ਸ਼ਲਾਘਾ ਦੇ ਲਫ਼ਜ਼ ਨਿਕਲੇ। ਨਵੇਂ ਹੱਥਾਂ ਵਿਚ ਪਰਬੰਧ ਆਇਆਂ ਅਜੇ ਛੇ ਘੰਟੇ ਭੀ ਨਹੀਂ ਹੋਏ ਸਨ ਕਿ ਉਹਨਾਂ ਨੇ ਆਪਣੇ ਅੰਮ੍ਰਿਤਸਰੀ ਵੀਰਾਂ ਨੂੰ ਪਾਕਿਸਤਾਨ ਵਿਚ ਲੈ ਜਾਣ ਵਾਸਤੇ ਬਤਾਲੀ ਲਾਰੀਆਂ ਭੇਜ ਦਿਤੀਆਂ। ਲਾਹੌਰ ਵਿਚ ਗ਼ੈਰ-ਮੁਸਲਿਮਾਂ ਦੀ ਕਟਾ-ਵੱਢ ਅਸੀ ਚਾਰ ਦਿਨਾਂ ਤੋਂ ਸੁਣ ਰਹੇ ਸਾਂ। ਇਹ ਕੁਦਰਤੀ ਗੱਲ ਸੀ ਕਿ ਫ਼ਿਲਮੀ ਤਸਵੀਰਾਂ ਵਾਂਗ ਸਾਡੇ ਮਨ ਦੇ ਪਰਦੇ ਅੱਗੋਂ ਇਹ ਖ਼ਿਆਲ ਛੇਤੀ ਛੇਤੀ ਅਗਾਂਹ ਲੰਘਦੇ ਜਾਣ। ਸਭਨਾਂ ਨੇ ਆਖਣਾ ਸ਼ੁਰੂ ਕਰ ਦਿੱਤਾ—ਸਾਡੀ ਸਰਕਾਰ ਕਿੱਥੇ ਹੈ ? ਉਹਨਾਂ ਨੂੰ ਇਥੋਂ ਸ਼ਿਮਲੇ ਜਾਣ ਦੀ ਕਿਉਂ ਕਾਹਲੀ ਪਈ ? ਸਾਡੇ ਲੀਡਰ ਕਿਧਰ ਗਏ ? ਸਾਡੇ ਆਗੂਆਂ ਨੂੰ ਕੀ ਹੋ ਗਿਆ ? ਲਾਹੌਰ ਵਿਚ ਮਾਰੇ ਤੇ ਸਾੜੇ ਜਾ ਰਿਹਾਂ ਨੂੰ ਬਚਾਣ ਦਾ ਕਿਉਂ ਕੋਈ ਇੰਤਜ਼ਾਮ ਨਹੀਂ ਕੀਤਾ ਗਿਆ ? ਅੱਜ ਉਹ ਕਿੱਥੇ ਹਨ ਜੋ ਵੋਟਾਂ ਲੈਣ ਵੇਲੇ ਅਸਾਡੇ ਰਾਖੇ ਹੋਣ ਦੇ ਦਮ-ਗਜੇ ਮਾਰ ਰਹੇ ਸਨ ?......... ਜਿਤਨੇ ਮੂੰਹ, ਉਤਨੀਆਂ ਗੱਲਾਂ। ਦਿਲਾਂ ਦਾ ਗੁੱਸਾ ਕਈ ਕਿਸਮ ਦੇ ਖਰ੍ਹਵੇ ਬੋਲਾਂ ਦੀ ਰਾਹੀਂ ਨਿਕਲ ਰਿਹਾ ਸੀ। ਦਿਨ ਡੁੱਬਦੇ ਤਕ ਉੱਥੇ ਬੈਠੇ ਅਸੀ ਇਹੀ ਕੁਝ ਕਰਦੇ ਰਹੇ।

ਉੱਥੋਂ ਘਰ ਆ ਕੇ ਭੀ ਮੇਰੇ ਦਿਮਾਗ਼ ਵਿਚ ਉਹੀ ਖ਼ਿਆਲ ਉਠਦੇ ਰਹੇ—"ਸਾਡੇ ਆਗੂਆਂ ਨੂੰ ਕੀ ਹੋ ਗਿਆ ? ਕੀ ਅਸੀ ਨਿਖਸਮੇ ਹੀ ਮਾਰੇ ਜਾਵਾਂਗੇ ?" ਬ੍ਰਾਹਮਣ-ਆਗੂਆਂ ਬਾਰੇ ਕਬੀਰ ਜੀ ਦੇ ਉਚਾਰੇ ਹੋਏ ਲਫ਼ਜ਼ ਆਪ-ਮੁਹਾਰੇ ਮੇਰੀ ਜ਼ਬਾਨ 'ਤੇ ਆਉਣ ਲੱਗ ਪਏ :

**ਹਮ ਗੋਰੂ, ਤੁਮ ਗੁਆਰ ਗੁਸਾਈ, ਜਨਮ ਜਨਮ ਰਖਵਾਰੇ।**
**ਕਬਹੂੰ ਨ ਪਾਰਿ ਉਤਾਰਿ ਚਰਾਇਹੁ, ਕੈਸੇ ਖਸਮ ਹਮਾਰੇ।੨।**

*—ਆਸਾ ਕਬੀਰ ਜੀ, ਪੰਨਾ ੪੮੨*

ਕੈਸੇ ਖਸਮ ਹਮਾਰੇ ! ਕੈਸੇ ਖਸਮ ਹਮਾਰੇ ! ਕੈਸੇ ਖਸਮ ਹਮਾਰੇ !

ਮੁੜ ਮੁੜ ਇਹੀ ਗਿਲਾ ਜ਼ਬਾਨ ਉੱਤੇ ਪਿਆ ਆਵੇ, 'ਕੈਸੇ ਖਸਮ ਹਮਾਰੇ !'

ਸਹਿਜੇ ਸਹਿਜੇ ਸਹਿਮ ਤੇ ਕ੍ਰੋਧ ਨੇ ਵਿਚਾਰ ਨੂੰ ਥਾਂ ਦੇਣੀ ਸ਼ੁਰੂ ਕਰ ਦਿੱਤੀ। ਅਸੈਂਬਲੀਆਂ ਦੀਆਂ ਪਿਛਲੀਆਂ ਦੋ ਚੋਣਾਂ ਦੇ ਘੋਲ ਚੇਤੇ ਆ ਗਏ— ਲਾਰੀਆਂ ਤੇ ਕਾਰਾਂ ਦੀ ਘੂੰ ਘੂੰ, ਖੀਰਾਂ, ਕੜਾਹ ਤੇ ਮਾਸ ਰਿੱਝਣ ਦੀ ਮਨ-ਮੋਹਣੀ ਸੁਗੰਧੀ, ਪਿੰਡ ਪਿੰਡ ਸ਼ਰਾਬ ਦੇ ਜਸ਼ਨ, ਕਤਾਰਾਂ ਵਿਚ ਬੈਠੇ ਹੋਏ ਵੋਟਰਾਂ ਨੂੰ ਪੰਜ ਪੰਜ ਦਸ ਦਸ ਰੁਪਏ ਦੇ ਨੋਟਾਂ ਦੀ ਵੰਡ, ਅਜਿਹੀਆਂ ਕਈ ਤਸਵੀਰਾਂ ਮੇਰੇ ਮਨ ਦੇ ਅੱਗੋਂ ਲੰਘਣੀਆਂ ਸ਼ੁਰੂ ਹੋ ਗਈਆਂ। ਆਮ ਤੌਰ 'ਤੇ ਇਹੀ ਸੀ ਦੇਸ-ਪਿਆਰ ਦਾ

ਉੱਚਾ ਵਲਵਲਾ, ਜਿਸ ਦੀ ਪ੍ਰੇਰਨਾ ਹੇਠ ਆ ਕੇ ਅਸਾਂ ਪਰਚੀਆਂ ਪਾ ਕੇ ਆਪਣੇ 'ਆਗੂ' ਚੁਣੇ ਸਨ। ਨਾ ਹੀ ਵੋਟਰਾਂ ਨੇ ਪਰਚੀ ਪਾਈ ਦੇਸ ਦੀ ਭਲਾਈ ਦਾ ਖ਼ਿਆਲ ਅੱਖਾਂ ਅਗੇ ਰੱਖ ਕੇ, ਨਾ ਹੀ ਧਨਾਢ ਲੋਕਾਂ ਨੇ ਸ਼ਰਾਬ, ਮਾਸ ਤੇ ਰੁਪਇਆ ਵੰਡਿਆ ਸਾਡੀ ਸੇਵਾ ਕਰਨ ਵਾਸਤੇ। ਜਦੋਂ ਕਾਂਸ਼ੀ ਦੇ ਵਿਦਵਾਨ ਪੰਡਿਤਾਂ ਨੇ ਕਬੀਰ ਜੀ ਨੂੰ 'ਜੁਲਾਹ, ਜੁਲਾਹ' ਆਖ ਕੇ ਜਨਤਾ ਦੀਆਂ ਨਜ਼ਰਾਂ ਵਿਚ ਡੇਗਣ ਦੇ ਜਤਨ ਕੀਤੇ, ਤਾਂ ਭਗਤ ਜੀ ਨੇ ਆਖਿਆ—ਬਾਹਰੋਂ ਵੇਖਣ ਨੂੰ ਕੋਈ ਕੰਮ ਭਾਵੇਂ ਕਿਤਨਾ ਹੀ ਸੁਚੱਜਾ ਜਾਪੇ, ਜਾਂ ਕੋਈ ਕੰਮ ਬੜਾ ਕੋਝਾ ਜਾਪੇ, ਉਸ ਦਾ ਅਸਲੀ ਮੁੱਲ ਕੰਮ ਕਰਨ ਵਾਲੇ ਦੀ ਨੀਯਤ 'ਤੇ ਪੈਂਦਾ ਹੈ। ਮੈਂ ਜੁਲਾਹਾ ਹਾਂ, ਰੋਜ਼ੀ ਦੀ ਖ਼ਾਤਰ ਤਾਣਾ ਤਣਦਾ ਹਾਂ ਤੇ ਕਪੜਾ ਉਣਦਾ ਹਾਂ। ਤੁਸੀ ਵਿਦਵਾਨ ਪੰਡਿਤ ਲੋਕ ਇਸ ਕੰਮ ਨੂੰ ਕੰਮੀਆਂ ਸ਼ੂਦਰਾਂ ਦਾ ਕੰਮ ਆਖਦੇ ਹੋ। ਪਰ ਤੁਸੀ ਕੀ ਕਰਦੇ ਹੋ ? ਤੁਸੀ ਭੀ ਵੇਦ ਸ਼ਾਸਤਰ ਕਾਹਦੇ ਲਈ ਪੜ੍ਹਦੇ ਹੋ ? ਭੂਪਤ ਰਾਜਿਆਂ ਤੋਂ ਦੱਛਣਾ ਮੰਗਣ ਦੀ ਖ਼ਾਤਰ। ਸੋ, ਮੇਰਾ ਤਾਣਾ ਤਣਨਾ ਤੇ ਤੁਹਾਡਾ ਵੇਦ-ਪੁਰਾਨ ਪੜ੍ਹਨਾ ਇਕੋ ਜਿਹਾ ਮੁੱਲ ਰੱਖਦਾ ਹੈ। ਆਮ ਅਖਾਣ ਹੈ, ਕਿਸੇ ਖੋਤੀ ਵਾਹ ਲਈ, ਕਿਸੇ ਪੋਥੀ ਪੜ੍ਹ ਲਈ। ਮਨੋਰਥ ਇਕੋ ਹੀ। ਬਚਨ ਕੀਤੋ ਨੇ :

**ਜਬ ਤੁਮ ਸੁਨਿ ਲੇ ਬੇਦ ਪੁਰਾਨੰ।**
**ਤਬ ਹਮ ਇਤਨਾ ਕੁ ਪਸਰਿਓ ਤਾਨੰ ਰਹਾਉ॥**

*—ਆਸਾ ਕਬੀਰ ਜੀ, ਪੰਨਾ ੪੭੪*

ਪਰਚੀਆਂ ਪਾਣ ਵੇਲੇ ਆਮ ਲੋਕਾਂ ਦੀ ਜ਼ਬਾਨ ਉੱਤੇ ਇਹ ਲਫ਼ਜ਼ ਹੁੰਦੇ ਸਨ—ਇਹਨਾਂ ਅਮੀਰ ਲੋਕਾਂ ਨੇ ਮੁੜ ਮੁੜ ਕਾਬੂ ਨਹੀਂ ਆਉਣਾ, ਖਿੱਚ ਲਉ ਜਿਤਨਾ ਖਿੱਚ ਸਕਦੇ ਹੋ। ਅਮੀਰ ਲੋਕ ਗ਼ਰੀਬ ਵੋਟਰਾਂ ਦੀ ਇਸ ਬੇਸਮਝੀ ਨੂੰ ਵੇਖ ਕੇ ਦਿਲਾਂ ਵਿਚ ਹੱਸਦੇ ਹੋਣਗੇ। ਲੁੱਟ ਲਉ ਜਿਤਨਾ ਲੁੱਟ ਸਕਦੇ ਹੋ। ਤੁਹਾਡਾ ਹੀ ਸਿਰ ਤੇ ਤੁਹਾਡੀਆਂ ਹੀ ਜੁੱਤੀਆਂ। ਮੈਂਬਰ ਬਣ ਲਈਏ, ਟੈਕਸ ਆਦਿਕ ਦੀ ਰਾਹੀਂ ਵਸੂਲ ਕਰ ਕੇ ਤੁਹਾਡੇ ਹੀ ਘਰਾਂ ਤੋਂ ਅਸੀ ਇਹ ਖਪੇ ਮੇਲਣੇ ਹਨ। ਇਹ ਵਪਾਰ ਹੈ ਵਪਾਰ ! ਤੁਸਾਂ ਸ਼ਰਾਬ ਮਾਸ ਵਿਚ ਲੇਖਾ ਮੁਕਾ ਲਿਆ, ਅਸੀ ਮੈਂਬਰ ਬਣ ਕੇ ਵਿਆਜ ਸਮੇਤ ਪੂਰਾ ਕਰ ਲਵਾਂਗੇ। ਨਾ ਤੁਸਾਂ ਸਾਨੂੰ ਆਗੂ ਮੰਨ ਕੇ ਪਰਚੀਆਂ ਪਾਈਆਂ, ਨਾ ਅਸੀ ਹੀ ਦਿਲੋਂ ਤੁਹਾਡੇ ਨਾਲ ਹਮ-ਦਰਦੀ ਕਰ ਸਕਾਂਗੇ। ਕਦੇ ਚਾਚੇ ਦੀਆਂ, ਕਦੇ ਬਾਬੇ ਦੀਆਂ।

'ਆਗੂ' ਬਣਨ-ਬਣਾਣ ਵਾਲੀ ਤਸਵੀਰ ਦਾ ਇਹ ਪਾਸਾ ਵੇਖ ਕੇ ਮੇਰੇ ਦਿਲ ਦਾ ਗੁੱਸਾ ਬਹੁਤ ਮੱਠਾ ਪੈ ਗਿਆ। ਸਾਡੇ 'ਆਗੂ' ਆਪਣੇ ਵਿਤ ਤੇ ਮੱਤ

ਅਨੁਸਾਰ ਸਾਡੀ 'ਅਗਵਾਈ' ਕਰ ਰਹੇ ਹੋਣਗੇ ਤੇ ਕਰਨਗੇ ਭੀ, ਪਰ ਉਹਨਾਂ ਦੇ ਵਿਰੁੱਧ ਸਾਡਾ ਜੋਸ਼ ਮੈਨੂੰ ਕਾਫ਼ੀ ਹੱਦ ਤਕ ਫ਼ਾਲਤੂ ਜਾਪਣ ਲੱਗ ਪਿਆ।

ਮੁਸੀਬਤ ਦੀਆਂ ਘੜੀਆਂ ਭੀ ਬਹੁਤ ਲੰਮੀਆਂ ਹੋ ਢੁੱਕਦੀਆਂ ਹਨ। ਅਜੇ ਇੱਕ ਦਿਨ ਤੇ ਇਕ ਰਾਤ ਹੀ ਬੀਤੇ ਸਨ, ਇਉਂ ਜਾਪੇ ਜਿਵੇਂ ਪੂਰਬੀ ਪੰਜਾਬ ਨਿਖਸਮਾ ਤੇ ਨਿਆਸਰਾ ਹੋ ਗਿਆ ਹੈ। ੧੯ ਅਗਸਤ ਨੂੰ ਦੁਪਹਿਰੇ ਇੱਕ ਵਜੇ ਦੇ ਕਰੀਬ ਖ਼ਾਲਸਾ ਕਾਲਜ ਦੇ ਅਹਾਤੇ ਵਿਚ ਅਚਨਚੇਤ ਬੜਾ ਰੌਲਾ ਪੈ ਗਿਆ, ਜਿਵੇਂ ਕਿਤੋਂ 'ਹੱਲਾ' ਹੋ ਜਾਂਦਾ ਹੈ। ਅਸੀ ਲੋਕ ਅੱਭੜਵਾਹੇ ਘਰਾਂ ਵਿਚੋਂ ਬਾਹਰ ਨਿਕਲੇ। ਇਕ ਅਜਬ ਦਰਦ-ਭਰਿਆ ਦ੍ਰਿਸ਼ ਸੀ। ਕੜਕਦੀ ਦੁਪਹਿਰ, ਕਿਸੇ ਨੇ ਸਿਰ 'ਤੇ ਭਾਰ ਚੁਕਿਆ ਹੋਇਆ, ਕੋਈ ਮਾਂ ਬੱਚਿਆਂ ਨੂੰ ਚੁੱਕੀ ਆ ਰਹੀ ਹੈ, ਕਿਸੇ ਨੇ ਭਾਰ ਹੀ ਸਿਰ 'ਤੇ ਧਰਿਆ ਹੋਇਆ ਹੈ ਤੇ ਬਾਲਾਂ ਨੂੰ ਭੀ ਵਾਹੋ-ਦਾਹੀ ਧਰੂਹੀ ਆ ਰਿਹਾ ਹੈ। ਇਹ ਕੌਣ ਸਨ ? ਲਾਹੌਰੋਂ ਆਏ ਹੋਏ ਹਿੰਦੂ ਤੇ ਸਿੱਖ ਸ਼ਰਨਾਰਥੀ, ਜਿਨ੍ਹਾਂ ਨੂੰ ਲਾਹੌਰੋਂ ਗੱਡੀ ਵਿਚ ਲਿਆ ਕੇ ਕਾਲਜ ਦੇ ਸਾਹਮਣੇ ਉਤਾਰ ਦਿੱਤਾ ਗਿਆ ਸੀ। 'ਹਾਏ ਪਾਣੀ ! ਹਾਏ ਪਾਣੀ !' ਦੀ ਕੁਰਲਾਹਟ ਮਚੀ ਹੋਈ ਸੀ। ਬੱਚੇ 'ਰੋਟੀ' 'ਰੋਟੀ' ਦੀਆਂ ਚੀਕਾਂ ਮਾਰ ਕੇ ਤੜਪ ਰਹੇ ਸਨ। ਅਸੀ ਲੋਕ ਘਰੋ ਘਰ ਭੱਜ ਉਠੇ। ਰੋਟੀ ਖਾਣ ਦਾ ਵੇਲਾ ਲੰਘ ਚੁਕਿਆ ਸੀ, ਜਿਸ ਘਰੋਂ ਜੋ ਕੁਝ ਮਿਲਿਆ, ਲੈ ਕੇ ਕਾਲਜ ਦੇ ਇਕ ਕਮਰੇ ਵਿਚ ਇਕੱਠਾ ਕਰਨ ਲੱਗ ਪਏ, ਤੇ ਘਰ ਘਰ ਤੰਦੂਰ ਤਪਾ ਦਿੱਤੇ ਗਏ। ਕਾਲਜ ਦੇ ਨਾਲ ਦੀ ਨਵੀਂ ਅਬਾਦੀ ਵਿਚ ਭੀ ਖ਼ਬਰਾਂ ਅੱਪੜ ਗਈਆਂ, ਉਧਰ ਭੀ ਇਹੀ ਉੱਦਮ ਸ਼ੁਰੂ ਹੋ ਗਏ। ਤਿੰਨ ਕੁ ਘੰਟਿਆਂ ਦੀ ਦੌੜ-ਭੱਜ ਨਾਲ ਉਹ ਕੁਰਲਾਹਟ ਮੱਠਾ ਹੋਇਆ। ਖ਼ਬਰ ਮਿਲੀ ਕਿ ਸ਼ਾਮ ਵੇਲੇ ਇੱਕ ਗੱਡੀ ਹੋਰ ਆਵੇਗੀ; ਪਰ ਸੇਵਾ ਕਰਨ ਵਾਲੇ ਹੁਣ ਸੰਭਲ ਖਲੋਤੇ ਸਨ, ਸ਼ਹਿਰ ਭੀ ਖ਼ਬਰਾਂ ਜਾ ਹੋਈਆਂ। ਆਏ ਦੁਖੀ ਵੀਰਾਂ ਦੀ ਸੇਵਾ ਦਾ ਕੰਮ ਕੁਝ ਟਿਕਵੇਂ ਪੈਰਾਂ 'ਤੇ ਚੱਲ ਪਿਆ। ਭਾਵੇਂ ਕਿਸੇ 'ਆਗੂ' ਦਾ ਦਰਸ਼ਨ ਦੀਦਾਰ ਤਾਂ ਅਜੇ ਨਹੀਂ ਸੀ ਹੋ ਰਿਹਾ, ਪਰ ਉਹਨਾਂ ਵਿਰੁੱਧ ਪਹਿਲੇ ਦਿਨ ਦੇ ਗਿਲੇ ਘਟ ਗਏ, ਕੁਝ ਹੌਸਲਾ ਜਿਹਾ ਬੱਝ ਪਿਆ ਕਿ ਉਧਰੋਂ ਧੱਕੇ ਹੋਏ ਵੀਰਾਂ ਭੈਣਾਂ ਨੂੰ ਇਧਰ ਲਿਆਉਣ ਦਾ ਇਹ ਪਰਬੰਧ ਸਾਡੇ 'ਆਗੂਆਂ' ਨੇ ਕੀਤਾ ਕਰਾਇਆ ਹੋਵੇਗਾ। ਜਦ ਤਾਈਂ ਅੱਖੀਂ ਨਾ ਵੇਖੀਏ, ਕਿਸੇ ਦੇ ਸੁਣੇ-ਸੁਣਾਏ ਦੁਖੜਿਆਂ ਉੱਤੇ ਇਤਬਾਰ ਨਹੀਂ ਬੱਝਦਾ ਤੇ ਉਹਨਾਂ ਨੂੰ ਦੂਰ ਕਰਨ ਲਈ ਮਨ ਵਿਚ ਜੋਸ਼ ਭੀ ਨਹੀਂ ਉਠਦਾ—ਇਹ ਇਕ ਮੰਨਿਆ ਪ੍ਰਮੰਨਿਆ ਇਨਸਾਨੀ ਸੁਭਾਉ ਹੈ। ਭਾਜੜਾਂ ਦੇ ਮਾਰੇ ਹੋਏ ਭੈਣਾਂ ਵੀਰ ਆਉਣ ਤਾਂ ਲੱਗ ਪਏ, ਪਰ ਉਹ ਕਿਸ ਹਾਲ ਵਿਚ ਆ ਰਹੇ ਸਨ, ਇਹ ਭੀ ਹਫ਼ਤਾ ਭਰ ਇਕ ਅਨੋਖੀ ਖੇਡ ਹੁੰਦੀ ਰਹੀ। ਲਾਹੌਰ ਸਟੇਸ਼ਨ ਉੱਤੇ ਤਾਂ ਮੁਸਲਮਾਨ ਭਰਾਵਾਂ

ਦਾ ਕਬਜ਼ਾ ਸੀ, ਜਿਨ੍ਹਾਂ ਨੂੰ ਅੰਮ੍ਰਿਤਸਰੋਂ ਲੈ ਜਾਂਦੇ ਸਨ, ਉਹਨਾਂ ਨੂੰ ਵੱਡੇ ਸਟੇਸ਼ਨ 'ਤੇ ਉਤਾਰਦੇ ਸਨ। ਸੋ, ਇਹ ਕੁਦਰਤੀ ਗੱਲ ਸੀ ਕਿ ਸਿੱਖ ਹਿੰਦੂ ਸ਼ਰਨਾਰਥੀਆਂ ਨੂੰ ਲਾਹੌਰ ਤੋਂ ਉਰੇ ਕਿਤੇ ਪੱਧਰੇ ਥਾਂ ਤੋਂ ਹੀ ਗੱਡੀ ਵਿਚ ਚੜ੍ਹਨਾ ਪਏ। ਪਰ ਹੈਰਾਨੀ ਵਾਲੀ ਗੱਲ ਇਹ ਸੀ ਕਿ ਅੰਮ੍ਰਿਤਸਰ ਲਿਆ ਕੇ ਭੀ ਉਹਨਾਂ ਨੂੰ ਖ਼ਾਲਸਾ ਕਾਲਜ ਦੇ ਸਾਹਮਣੇ ਪਟੜੀ ਉੱਤੇ ਹੀ ਉਤਾਰਿਆ ਜਾਂਦਾ ਸੀ। ਕਈ ਬੱਚੇ ਬੁੱਢੇ ਇਸਤ੍ਰੀਆਂ ਡਿੱਗ ਡਿੱਗ ਕੇ ਸੱਟਾਂ ਖਾਂਦੇ ਸਨ। ਮੁਸਲਮਾਨ ਵੀਰ ਅੰਮ੍ਰਿਤਸਰ ਸਟੇਸ਼ਨ ਤੋਂ ਸੌਖੇ ਚੜ੍ਹਦੇ ਤੇ ਲਾਹੌਰ ਸਟੇਸ਼ਨ ਤੇ ਸੌਖੇ ਉਤਰਦੇ ਸਨ। ਇਸ ਹਨੇਰ-ਗਰਦੀ 'ਤੇ ਫਿਰ ਉਹੀ ਰੌਲਾ ਮਚ ਗਿਆ—ਸਾਡੇ 'ਆਗੂ' ਕਿੱਥੇ ਹਨ ? ਉਹਨਾਂ ਨੂੰ ਕਿਉਂ ਨਹੀਂ ਦਿੱਸਦਾ ਕਿ ਅਸੀ ਦੋਹੀਂ ਪਾਸੀਂ ਹੱਡ-ਗੋਡੇ ਭਨਾ ਭਨਾ ਕੇ ਚੜ੍ਹਦੇ ਉਤਰਦੇ ਹਾਂ ? ਹਫ਼ਤੇ ਕੁ ਵਿਚ ਸ਼ਾਇਦ ਚੋਣ ਦੀਆਂ ਪਾਈਆਂ ਪਰਚੀਆਂ ਦਾ ਕੁਝ ਕੁ ਲੇਖਾ ਨਿਬੜ ਗਿਆ ਹੋਵੇਗਾ, ਗ਼ਰੀਬਾਂ ਦੀ ਕਿਸੇ ਜਾ ਸੁਣਾਈ ਹੋਵੇਗੀ, ਤੇ ਇਕ ਪਾਸੇ ਦੀ ਬਿਪਤਾ ਮੁੱਕੀ। ਸ਼ਰਨਾਰਥੀਆਂ ਨੂੰ ਅੰਮ੍ਰਿਤਸਰ ਸਟੇਸ਼ਨ ਤੇ ਉਤਾਰਨ ਲੱਗ ਪਏ।

ਅਜੇ ਤਕ ਅਸੀ ਇਹ ਸਮਝ ਰਹੇ ਸਾਂ ਕਿ ਇਹ ਹਫੜਾ-ਤਫੜੀ ਸਿਰਫ਼ ਲਾਹੌਰ ਅਤੇ ਅੰਮ੍ਰਿਤਸਰ ਸ਼ਹਿਰ ਵਿਚ ਹੀ ਹੈ; ਦੋ ਚਾਰ ਦਿਨਾਂ ਵਿਚ ਮੁੱਕ ਜਾਏਗੀ ਤੇ ਪਾਕਿਸਤਾਨ ਹਿੰਦੁਸਤਾਨ ਦੋਵੇਂ ਚੰਗੇ ਗੁਆਂਢੀਆਂ ਵਾਂਗ ਨਵੀਂ ਮਿਲੀ ਸੁਤੰਤਰਤਾ ਦੀ ਰਾਹੀਂ ਪਰਜਾ ਦੀ ਭਲਾਈ ਵਿਚ ਲੱਗ ਪੈਣਗੇ। ਪਰ ਇਹ ਰੌਲਾ ਪਿੰਡਾਂ ਵਿਚ ਭੀ ਜਾ ਅੱਪੜਿਆ, ਖ਼ਬਰਾਂ ਆਉਣ ਲੱਗ ਪਈਆਂ ਕਿ ਰਾਵੀ ਤੋਂ ਪਾਰਲੇ ਪਿੰਡਾਂ ਵਿਚ ਗ਼ੈਰ-ਮੁਸਲਿਮ ਲੋਕਾਂ ਦੀ ਕਟਾ-ਵੱਢ ਸ਼ੁਰੂ ਹੋ ਗਈ ਹੈ। ਇੱਥੇ ਇਹ ਆਮ ਦੰਦ-ਕਥਾ ਚੱਲ ਪਈ ਕਿ ਪਾਰੋਂ ਪੰਜਾਬ ਅਸੈਂਬਲੀ ਦਾ ਸਾਡਾ ਇਕ 'ਆਗੂ' ਭੀ ਕਿਸੇ ਹੀਲੇ ਨਾਲ ਨੰਗੇ ਸਿਰ ਨੰਗੀਂ ਪੈਰੀਂ ਲੰਘ ਆਇਆ ਹੈ, ਤੇ ਹੁਣ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਨੂੰ ਮਿਲ ਕੇ ਗੁਰਦਾਸਪੁਰ ਦੇ ਡਿਪਟੀ ਕਮਿਸ਼ਨਰ ਨੂੰ ਮਿਲਣ ਚਲਾ ਗਿਆ ਹੈ, ਪੂਰਬੀ ਪੰਜਾਬ ਦੇ ਗਵਰਨਰ ਤੇ ਵੱਡੇ ਵਜ਼ੀਰ ਨੂੰ ਭੀ ਜਲੰਧਰ ਜਾ ਕੇ ਮਿਲੇਗਾ। ਰੱਬ ਜਾਣੇ ਉਹ ਕਾਹਦੇ ਲਈ ਇਹਨਾਂ ਸਰਕਾਰੀ 'ਆਗੂਆਂ' ਨੂੰ ਮਿਲਣ ਦੇ ਜਤਨ ਕਰ ਰਿਹਾ ਸੀ, ਆਮ ਗ਼ੈਰ-ਮੁਸਲਿਮ ਜਨਤਾ ਦੀ ਦਰਦ-ਭਰੀ ਵਿਥਿਆ ਦੱਸਣ ਲਈ ਕਿ ਸਿਰਫ਼ ਆਪਣਾ ਕੋੜਮਾ ਬਚਾਣ ਦੀ ਖ਼ਾਤਰ ਕੋਈ ਕਨਵਾਇ ਲੈਣ ਲਈ, ਜਿਵੇਂ ਕਿ ਹੋਰ ਧਨਾਢ ਤੇ ਰਸੂਖ਼ ਵਾਲੇ ਕਰ ਰਹੇ ਸਨ। ਪਰ ਇਕ ਗੱਲ ਸਾਫ਼ ਸੀ। ਜੇ ਉਸ 'ਆਗੂ' ਤੇ ਉਸ ਦੇ ਵੋਟਰਾਂ ਵਿਚ ਕਦੇ ਭੀ ਕੋਈ ਦਿਲੀ ਸਾਂਝ ਹੁੰਦੀ, ਤੇ ਉਸ ਨੂੰ 'ਆਗੂ' ਬਣਨ ਦੀ ਸੂਝ ਹੁੰਦੀ, ਤਾਂ ਉਹ ਆਪਣੇ ਇਲਾਕੇ ਨੂੰ ਜਥੇਬੰਦ ਕਰਨ ਦੇ ਜਤਨ ਕਰਦਾ,

ਉਹਨਾਂ ਦੇ ਅਗੇ ਲੱਗ ਕੇ ਉਹਨਾਂ ਨੂੰ ਕਾਫ਼ਲੇ ਦੀ ਸ਼ਕਲ ਵਿਚ ਲਿਆਉਂਦਾ। ਨੁਕਸਾਨ ਫਿਰ ਭੀ ਜ਼ਰੂਰ ਹੁੰਦਾ, ਪਰ ਇਤਨੀ ਤਬਾਹੀ ਨਾ ਮਚਦੀ। ਜੋ ਉਹਨਾਂ ਵੀਰਾਂ ਭੈਣਾਂ ਨਾਲ ਬੀਤੀ ਹੈ ਉਸ ਦੇ ਸੁਣਿਆਂ ਤੇ ਬਿਆਨ ਕੀਤਿਆਂ ਪੈਰਾਂ ਹੇਠੋਂ ਮਿੱਟੀ ਨਿਕਲ ਜਾਂਦੀ ਹੈ। ਸਿਰੋਂ ਪੈਰੋਂ ਨੰਗੇ, ਕਈ ਕਈ ਦਿਨਾਂ ਦੇ ਭੁੱਖੇ; ਉਹਨਾਂ ਦੇ ਭਾਗਾਂ ਨੂੰ ਉਹਨੀਂ ਦਿਨੀਂ ਮੀਂਹ ਭੀ ਆਖਣ, ਅਸਾਂ ਹੁਣੇ ਹੀ ਗੀਝ ਲਾਹੁਣੀ ਹੈ, ਉਹ ਚਾਰ ਦਿਨਾਂ ਦੀ ਕਹਿਰ-ਭਰੀ ਅਤੁੱਟ ਝੜੀ ਉਹਨਾਂ ਦੁਖਿਆਰਿਆਂ ਨੇ ਰਾਵੀ ਦੇ ਪਾਰਲੇ ਪਾਸੇ ਬੇਲੇ ਵਿਚ ਲੱਕ-ਲੱਕ ਪਾਣੀ ਵਿਚ ਖਲੋਤਿਆਂ ਝੱਲੀ, ਛੋਟੇ ਛੋਟੇ ਬਾਲ ਇਕ ਇਕ ਗ੍ਰਾਹੀ ਟੁੱਕਰ ਨੂੰ ਵਿਲਕ ਰਹੇ ਸਨ, ਤੇ ਉਹਨਾਂ ਦੇ ਅੱਜ ਕੰਗਾਲ ਹੋਏ ਮਾਪੇ ਵਿਲਕਦੇ ਬੱਚਿਆਂ ਨੂੰ ਵੇਖ ਵੇਖ ਕੇ ਬੇ-ਬਸੀ ਵਿਚ ਸਿਰਫ਼ ਅੱਥਰੂ ਕੇਰਨ ਜੋਗੇ ਹੀ ਰਹਿ ਗਏ ਸਨ। ਜਿਹੜਾ ਪਹਿਲਾ ਪੂਰ ਰਾਵੀ ਲੰਘ ਕੇ ਇੱਥੇ ਅਪੜਿਆ, ਉਹਨਾਂ ਦੇ ਮੂੰਹੋਂ ਮੁੜ ਮੁੜ ਇਹੀ ਨਿਕਲਦਾ ਸੀ— ਕਿੱਥੇ ਗਏ ਸਾਡੇ 'ਆਗੂ' ? ਸਾਡੇ ਆਗੂਆਂ ਨੂੰ ਕੀ ਹੋ ਗਿਆ ? ਜਿਹੜੇ ਬਚ ਕੇ ਉਰਲੇ ਪਾਸੇ ਆ ਗਏ ਹਨ, ਕੀ ਉਹਨਾਂ ਵਾਸਤੇ ਇੱਥੋਂ ਰੋਟੀਆਂ ਭੀ ਨਹੀਂ ਭੇਜ ਸਕਦੇ ?

ਜਿਸ ਉੱਤੇ ਬਿਪਤਾ ਆ ਪਏ, ਉਹ ਬਾਕੀ ਸਭ ਲੋਕਾਂ ਨੂੰ ਸੁਖੀ ਤੇ ਆਪਣੇ ਆਪ ਨੂੰ ਅਭਾਗਾ ਸਮਝਦਾ ਹੈ, ਤੇ ਕਈ ਵਾਰੀ ਇਉਂ ਭੀ ਖ਼ਿਆਲ ਕਰਨ ਲੱਗ ਪੈਂਦਾ ਹੈ ਕਿ ਕੋਈ ਭੀ ਮੇਰੇ ਨਾਲ ਹਮਦਰਦੀ ਨਹੀਂ ਕਰਦਾ। ਰਾਵੀ ਤੋਂ ਉਰਲੇ ਪਾਸੇ ਕਈ ਥਾਈਂ ਅੰਮ੍ਰਿਤਸਰ ਤੋਂ ਰੋਟੀਆਂ ਦੀਆਂ ਲਾਰੀਆਂ ਭਰ ਭਰ ਕੇ ਅਪੜਾਈਆਂ ਭੀ ਜਾ ਰਹੀਆਂ ਸਨ। ਪਰ ਉਖੜੀ ਹੋਈ ਖ਼ਲਕਤ ਦਾ ਹੜ੍ਹ ਦਾ ਹੜ੍ਹ ਉਲਟ ਕੇ ਆ ਪਿਆ ਸੀ, ਤੇ ਆਇਆ ਭੀ ਅਚਨਚੇਤ। ਜਿਨ੍ਹਾਂ ਨੂੰ ਕਿਤੋਂ ਸਹਾਰਾ ਨਹੀਂ ਸੀ ਮਿਲਦਾ; ਉਹ ਆਪਣੇ ਦਿਲ ਦੀ ਹਵਾੜ ਇਸ ਤਰ੍ਹਾਂ 'ਆਗੂਆਂ' ਉੱਤੇ ਕੱਢ ਲੈਂਦੇ ਸਨ।

ਪਾਰੋਂ ਆਏ ਸੱਜਣਾਂ ਦੇ ਟਿਕਣ ਲਈ ਖ਼ਾਲਸਾ ਕਾਲਜ ਇਕ ਵੱਡਾ ਕੈਂਪ ਬਣਾਇਆ ਗਿਆ ਸੀ। ਸਿਆਲਕੋਟ, ਗੁਜਰਾਂਵਾਲਾ, ਸ਼ੇਖ਼ੂਪੁਰਾ, ਹਰ ਪਾਸੇ ਵਲੋਂ ਉਜੜੇ-ਪੁਜੜੇ ਲੋਕ ਇੱਥੇ ਅੱਪੜ ਰਹੇ ਸਨ। ਥਾਂ ਥਾਂ 'ਤੇ ਟੋਲੀਆਂ ਟੋਲੀਆਂ ਬਣੇ ਖਲੋਤੇ ਆਪਣੇ ਦੁਖਾਂ ਦੇ ਕੀਰਨੇ ਇਕ ਦੂਜੇ ਨੂੰ ਸੁਣਾਂਦੇ ਤੇ ਫਿਰ ਇਹੀ ਗਿਲੇ ਕਰਦੇ ਸਨ—ਕਿਧਰ ਗਏ ਸਾਡੇ 'ਆਗੂ' ? ਕਿਤੇ ਕਿਸੇ ਦੀ ਸ਼ਕਲ ਭੀ ਇੱਥੇ ਵੇਖਣ ਵਿਚ ਨਹੀਂ ਆਉਂਦੀ। ਇਕ ਦਿਨ ਇਕ ਟੋਲੀ ਵਿਚ ਮੈਂ ਭੀ ਸੁਣਨ ਲਈ ਖਲੋ ਗਿਆ। ਉਹਨਾਂ ਵਿਚ ਇਕ ਦੋ ਮੇਰੇ ਵਾਕਫ਼ ਭੀ ਸਨ। ਹਰ ਕਿਸੇ ਦੇ ਮੂੰਹ ਵਿਚੋਂ ਉਹੀ ਆਗੂਆਂ ਵਿਰੁੱਧ ਗਿਲੇ-ਗੁਜ਼ਾਰੀਆਂ। ਇਕ ਚਿਟ-ਕਪੜੀਆ ਸੱਜਣ ਖਿੱਝ ਕੇ

ਆਖਣ ਲੱਗਾ—"ਅੱਜ ਸਾਡੇ ਦੁੱਖਾਂ ਵੇਲੇ ਇਹ ਆਗੂ ਕਿਉਂ ਸ਼ਕਲ ਵਿਖਾਣ ? ਚੋਣਾਂ ਆ ਲੈਣ ਦਿਉ, ਪਰਚੀਆਂ ਲੈਣ ਵੇਲੇ ਫਿਰ ਇਹ ਭੀ ਆਉਣਗੇ ਤੇ ਇਹਨਾਂ ਦੇ ਵਿਚੋਲੇ ਭੀ ਆਉਣਗੇ।" ਮੈਥੋਂ ਚੁੱਪ ਨਾ ਰਿਹਾ ਗਿਆ। ਮੈਂ ਪੁਛਿਆ—"ਸਰਦਾਰ ਜੀ ! ਕੁਝ ਚੇਤਾ ਜੇ ਕਿ ਪਰਚੀਆਂ ਕਿਨ੍ਹਾਂ ਰੰਗਾਂ ਵਿਚ ਪਾਈਆਂ ਸਨ ? ਇਕ ਇਕ ਪਰਚੀ ਦਾ ਕਿਤਨਾ ਕਿਤਨਾ ਮੁੱਲ ਤੁਹਾਡੇ ਇਹਨਾਂ 'ਆਗੂਆਂ' ਨੂੰ ਭਰਨਾ ਪਿਆ ਸੀ ਜਿਨ੍ਹਾਂ ਨੂੰ ਹੁਣ ਗਾਲ੍ਹਾਂ ਕੱਢ ਰਹੇ ਹੋ ? ਉਹ ਕਾਰਾਂ, ਲਾਰੀਆਂ, ਉਹ ਖੀਰਾਂ ਕੜਾਹ ਤੇ ਮਾਸ, ਉਹ ਸ਼ਰਾਬ ਦੀਆਂ ਬੋਤਲਾਂ—ਕੀ ਇਹ ਸਭ ਕੁਝ ਅਸਮਾਨੋਂ ਉਤਰਿਆ ਸੀ ਜਾਂ ਕਿਸੇ ਨੂੰ ਆਪਣੇ ਜੇਬ ਭੀ ਖ਼ਾਲੀ ਕਰਨੇ ਪਏ ਸਨ ? ਤੇ ਨਕਦ ਗੱਫਿਆਂ ਦੇ ਬਾਰੇ ਕੀ ਖ਼ਿਆਲ ਜੇ ?" ਉਹ ਸੱਜਣ ਧੌਣ ਸਿੱਧੀ ਕਰ ਕੇ ਕਹਿਣ ਲੱਗਾ ਕਿ ਮੈਂ ਤਾਂ ਕਿਸੇ ਪਾਸੋਂ ਨਾ ਸ਼ਰਾਬ ਪੀਤੀ, ਨਾ ਕੜਾਹ ਮਾਸ ਖਾਧੇ। ਮੈਂ ਅਰਜ਼ ਕੀਤੀ—"ਤੁਸੀ ਸੱਚ ਆਖਦੇ ਹੋ। ਪਰ ਇਕ ਦੋ ਚਹੁੰ ਦੇ ਵਿਰਵੇ ਰਹਿਣ ਨਾਲ ਸਾਡੇ ਬਣਨ ਵਾਲੇ 'ਆਗੂ' ਨੂੰ ਕੋਈ ਫ਼ਰਕ ਨਹੀਂ ਪੈਂਦਾ। ਹਰੇਕ ਉਮੈਦਵਾਰ ਹਰੇਕ ਚੋਣ-ਅਸਥਾਨ 'ਤੇ ਨਹੀਂ ਅਪੜ ਸਕਦਾ। ਹਰੇਕ ਚੋਣ-ਹਲਕੇ ਵਿਚ ਪੰਦਰ੍ਹਾਂ ਵੀਹ ਵੀਹ ਚੋਣ-ਅਸਥਾਨ ਹੁੰਦੇ ਹਨ, ਜਿਨ੍ਹਾਂ ਦੀ ਆਪੋ ਵਿਚ ਕਈ ਕਈ ਮੀਲਾਂ ਦੀ ਵਿੱਥ ਹੁੰਦੀ ਹੈ। ਇਕੱਲਾ ਉਮੈਦਵਾਰ ਇਹ ਸਾਰੇ ਥਾਂ ਭੁਗਤਾ ਨਹੀਂ ਸਕਦਾ। ਉਸ ਨੂੰ ਵਿਚੋਲੇ ਰੱਖਣੇ ਹੀ ਪੈਂਦੇ ਹਨ। ਪੰਜੇ ਉਂਗਲਾਂ ਇਕੋ ਜੇਡੀਆਂ ਨਹੀਂ ਹਨ। ਚੋਣ-ਛਿੰਝ ਵਿਚ ਲੋਕਾਂ ਨੇ ਆਪੋ ਆਪਣੀ ਗ਼ਰਜ਼ ਪੂਰੀ ਕਰਨੀ ਹੁੰਦੀ ਹੈ। ਕਈ ਵਿਚੋਲਿਆਂ ਦੀਆਂ ਭੀ ਉਹਨੀਂ ਦਿਨੀਂ ਪੰਜੇ ਉਂਗਲੀਆਂ ਘਿਉ ਵਿਚ ਹੁੰਦੀਆਂ ਹਨ। ਅਜਿਹੇ ਦਿਨ ਰੱਬ ਲਿਆਵੇ ! ਕੋਈ ਵੋਟਰ ਕਾਰ 'ਤੇ ਚੜ੍ਹੇ ਚਾਹੇ ਨਾ ਚੜ੍ਹੇ, ਕੋਈ ਖੀਰ ਕੜਾਹ ਖਾਵੇ ਚਾਹੇ ਨਾ ਖਾਵੇ, ਉਮੈਦਵਾਰ ਨੇ ਹਰੇਕ ਚੋਣ-ਅਸਥਾਨ ਦੇ ਸਾਰੇ ਹੀ ਚੋਣਕਾਰਾਂ ਵਾਸਤੇ ਇਹ ਸਾਰਾ ਖ਼ਰਚ ਉਸ ਅਸਥਾਨ ਦੇ ਵਿਚੋਲੇ ਨੂੰ ਪਹਿਲਾਂ ਪੇਸ਼ਗੀ ਹੀ ਦੇਣਾ ਹੁੰਦਾ ਹੈ। ਜੋ ਬੱਚਤ ਹੋਵੇਗੀ ਤਾਂ ਉਹ ਵਿਚੋਲੇ ਨੂੰ। ਸੋ, ਸਰਦਾਰ ਜੀ ! ਚੋਣ ਵੇਲੇ ਵਿਚਾਰੇ ਧਨਾਢ ਦੇ ਪੜਛੇ ਪਏ ਲਹਿੰਦੇ ਹਨ, ਤੇ ਅੱਜ ਭੀ ਫਿਰ ਉਸੇ ਨੂੰ ਗਾਲ੍ਹਾਂ। ਇਹ ਕਿਧਰ ਦਾ ਇਨਸਾਫ਼ ਹੈ ?"

ਪਰ ਆਮ ਪਰਸਿੱਧ ਗੱਲ ਇਹ ਹੈ ਕਿ ਜਨਤਾ ਦੀ ਚੇਤਾ-ਸ਼ਕਤੀ ਬੜੀ ਕਮਜ਼ੋਰ ਹੁੰਦੀ ਹੈ। ਲੋਕ ਵੇਲੇ ਵੇਲੇ ਦਾ ਰਾਗ ਹੀ ਗਾ ਸਕਦੇ ਹਨ। ਚੋਣਾਂ ਦੀ ਛਿੰਝ ਵੇਲੇ ਛਕਣ-ਛਕਾਣ ਦੇ ਜਾਲ ਵਿਚ ਫਸੇ ਰਹਿਣਾ, ਤੇ ਜਦੋਂ ਉਸ ਉਕਾਈ ਦੇ ਫਲ ਭੁਗਤਣ ਦਾ ਵੇਲਾ ਆਉਣਾ, ਤਦੋਂ ਕੈਸੇ ਖਸਮ ਹਮਾਰੇ ! ਕੈਸੇ ਖਸਮ ਹਮਾਰੇ ! ਕੈਸੇ ਖਸਮ ਹਮਾਰੇ !

*—੧੯ ਸਤੰਬਰ, ੧੯੪੭*



# ਤਸਵੀਰ-ਪੂਜਾ

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਚਿੱਠੀ

ਸ੍ਰੀ ਮਾਨ ਜੀ, ਵੇਖਣ ਵਿਚ ਆਉਂਦਾ ਹੈ ਕਿ ਗੁਰੂ ਸਾਹਿਬਾਨ ਦੀਆਂ ਤਸਵੀਰਾਂ ਵਖੋ ਵਖਰੇ ਨੁਹਾਰਾਂ, ਨਮੂਨਿਆਂ ਦੀਆਂ ਬਣਦੀਆਂ ਹਨ। ਜਿਸ ਤਰ੍ਹਾਂ ਕਿਸੇ ਚਿਤਰਕਾਰ ਦਾ ਜੀ ਕਰਦਾ ਹੈ ਉਸੇ ਤਰ੍ਹਾਂ ਦਾ ਰੂਪ ਬਣਾ ਦੇਂਦਾ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਵਿਚਾਰ ਹੈ ਕਿ ਸਭ ਗੁਰੂ ਸਾਹਿਬਾਨ ਦੀਆਂ ਅਜਿਹੀਆਂ ਤਸਵੀਰਾਂ ਬਣਾਈਆਂ ਜਾਣ ਜਿਨ੍ਹਾਂ ਨੂੰ ਪੰਥ ਦੇ ਚੋਣਵੇਂ ਪ੍ਰਮਾਣੀਕ ਮੰਨ ਲੈਣ। ਫਿਰ ਜਤਨ ਕੀਤੇ ਜਾਣ ਕਿ ਅਜਿਹੇ ਰੂਪ ਵਾਲੀਆਂ ਤਸਵੀਰਾਂ ਹੀ ਬਣਿਆ ਕਰਨ।

ਇਸ ਸੰਬੰਧੀ ਵਿਚਾਰ ਇਹ ਹੈ ਕਿ ਪਹਿਲਾਂ ਪੰਥ ਦੇ ਪਰਸਿਧ ਵਿਦਵਾਨਾਂ ਪਾਸੋਂ ਪਤਾ ਕੀਤਾ ਜਾਵੇ ਕਿ ਗੁਰੂ ਸਾਹਿਬਾਨ ਦੀਆਂ ਤਸਵੀਰਾਂ ਬਣਾਉਣ ਵਾਲੇ ਮੁਸੱਵਰ ਕਿਹੜੀਆਂ ਕਿਹੜੀਆਂ ਗੱਲਾਂ ਨੂੰ ਮੁਖ ਰੱਖਣ।

ਇਹਨਾਂ ਸੱਜਣਾਂ ਦੇ ਇਹ ਵਿਚਾਰ ਚੰਗੇ ਚੰਗੇ ਚਿਤਰਕਾਰਾਂ ਨੂੰ ਦੱਸੇ ਜਾਣਗੇ ਅਤੇ ਉਹਨਾਂ ਨੂੰ ਕਿਹਾ ਜਾਵੇਗਾ ਕਿ ਇਨ੍ਹਾਂ ਨੂੰ ਮੁਖ ਰੱਖ ਕੇ ਉਹ ਗੁਰੂ ਸਾਹਿਬਾਨ ਦੀਆਂ ਚੰਗੀਆਂ ਤੋਂ ਚੰਗੀਆਂ ਤਸਵੀਰਾਂ ਤਿਆਰ ਕਰਨ। ਇਹ ਤਸਵੀਰਾਂ ਉਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਭੇਜਣ ਤੇ ਕਮੇਟੀ ਫਿਰ ਚੋਣਵੇਂ ਸਿੱਖਾਂ ਦੀ ਰਾਇ ਲਵੇ ਕਿ ਹਰ ਇਕ ਗੁਰੂ ਜੀ ਦੀ ਕਿਹੜੀ ਤਸਵੀਰ ਹਰ ਨੁਕਤੇ ਤੋਂ ਪ੍ਰਮਾਣੀਕ ਮੰਨੀ ਜਾਣ ਦੇ ਯੋਗ ਹੈ। ਫਿਰ ਇਹ ਤਸਵੀਰਾਂ ਹੀ ਪਰਚਲਤ ਕਰਨ ਦੇ ਜਤਨ ਕੀਤੇ ਜਾਣਗੇ।

ਸੋ ਆਪ ਅਗੇ ਬੇਨਤੀ ਹੈ ਕਿ ਆਪ ਨੇ ਆਪਣੀ ਸੋਚੀ-ਵਿਚਾਰੀ ਅਮੋਲਕ ਰਾਇ ਸ਼ੀਘਰ ਦੇਣ ਦੀ ਕਿਰਪਾਲਤਾ ਕਰਨੀ ਕਿ ਗੁਰੂ ਸਾਹਿਬਾਂ ਦੀਆਂ ਤਸਵੀਰਾਂ ਬਣਾਉਣ ਵੇਲੇ ਚਿਤਰਕਾਰ ਕਿਹੜੀਆਂ ਕਿਹੜੀਆਂ ਗੱਲਾਂ ਨੂੰ ਮੁਖ ਰੱਖਣ।

ਆਪ ਜੀ ਨੇ ਆਪਣੇ ਵਿਚਾਰ ਫ਼ਰਵਰੀ ੫੧ ਦੇ ਪਹਿਲੇ ਹਫ਼ਤੇ ਤਕ ਇਸ ਦਫ਼ਤਰ ਨੂੰ ਭੇਜਣ ਦੀ ਕਿਰਪਾਲਤਾ ਕਰਨੀ। ਧੰਨਵਾਦੀ ਹੋਵਾਂਗਾ।

**ਦਾਸ** : ਪਰਚਾਰ ਤੇ ਪਬਲਿਸਟੀ ਸਕੱਤਰ,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ।

## ਇਸ ਉਪਰਲੀ ਚਿੱਠੀ ਦਾ ਮੈਂ ਹੇਠ ਲਿਖਿਆ ਉੱਤਰ ਭੇਜਿਆ

ਸ੍ਰੀ ਮਾਨ ਜੀ,

ਤੁਹਾਡੀ ਦਫ਼ਤਰੀ ਚਿੱਠੀ ਨੰ: ੧੧੧੫੨ ਮਿਤੀ ੪ ਜਨਵਰੀ ੫੧ ਦੇ ਉੱਤਰ ਵਿੱਚ ਬੇਨਤੀ ਹੈ ਕਿ ਤੁਸਾਂ ਇਹ ਅੱਛਾ ਕੀਤਾ ਹੈ ਜੋ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਗੁਰ-ਤਸਵੀਰਾਂ ਦੇ ਮਾਮਲੇ ਨੂੰ ਆਪਣੇ ਹੱਥਾਂ ਵਿਚ ਲੈਣ ਲੱਗੀ ਹੈ।

ਪਰ ਮੈਨੂੰ ਇਸ ਗੱਲ ਦੀ ਹੈਰਾਨੀ ਹੋਈ ਹੈ ਕਿ ਤੁਸਾਂ ਸਿਰਫ਼ ਇਕੋ ਪੱਖ ਹੀ ਲਿਆ ਹੈ। ਤੁਸਾਂ ਇਹ ਪਹਿਲਾਂ ਹੀ ਮਿਥ ਲਿਆ ਹੈ ਕਿ ਤਸਵੀਰ ਬਣਾਣ ਵਿਚ ਕੋਈ ਹਰਜ ਨਹੀਂ ਹੈ ਤੇ ਤਸਵੀਰ ਬਣਾਇਆਂ ਸਿੱਖ ਧਰਮ ਦੇ ਪਰਚਾਰ ਵਿਚ ਵਾਧਾ ਹੋਵੇਗਾ।

ਚੰਗੇ ਜਾਂ ਮੰਦੇ ਭਾਗਾਂ ਨੂੰ ਅਸੀ ਉਸ ਕੌਮ ਵਿਚੋਂ ਬਣੇ ਤੇ ਹੁਣ ਤਕ ਉਹਨਾਂ ਦੇ ਨਿਕਟੀ ਗੁਆਂਢੀ ਹਾਂ ਜੋ ਬੁੱਤ-ਪੂਜ ਹਨ ਤੇ ਜੋ ਆਪਣੇ ਮਹਾਂ ਪੁਰਸ਼ਾਂ ਦੇ ਸਾਂਗ ਬਣਾ ਕੇ ਉਹਨਾਂ ਨੂੰ ਰਾਸਾਂ ਵਿਚ ਨਚਾਣਾ ਮਾੜੀ ਗੱਲ ਨਹੀਂ ਸਮਝਦੇ।

ਇਹ ਬੜੀ ਔਖੀ ਖੇਡ ਸੀ ਕਿ ਖ਼ਾਲਸਾ ਪੰਥ ਉਸੇ ਨਿਸ਼ਾਨੇ ਤੇ ਟਿਕਿਆ ਰਹਿੰਦਾ ਜੋ ਗੁਰੂ ਪਾਤਿਸ਼ਾਹ ਨੇ ਇਸ ਨੂੰ ਸੌਂਪਿਆ ਸੀ। ਅਸੀ ਭੀ ਧਰਮ ਨੂੰ ਉਸੇ ਉਪਰਲੇ ਢੰਗ ਨਾਲ ਵੇਖਣ ਲਗ ਪਏ ਹਾਂ। ਇਸੇ ਕਰਕੇ ਸਾਨੂੰ ਉਹ ਬੁੱਤ-ਪ੍ਰਸਤੀ ਹੋਰ ਹੋਰ ਰੂਪਾਂ ਵਿਚ ਖਿੱਚ ਪਾ ਰਹੀ ਹੈ।

ਮੁਸਲਮਾਨ ਭੀ ਸਾਡੇ ਗੁਆਂਢ ਸਨ, ਪਰ ਹਿੰਦੂ ਕੌਮ ਤੋਂ ਲਈ ਹੋਈ ਛੂਤ-ਛਾਤ ਤੇ ਤੁਰਕਾਂ ਦੇ ਪਿਛਲੇ ਕੀਤੇ ਜ਼ੁਲਮਾਂ ਨੇ ਸਾਨੂੰ ਉਹਨਾਂ ਤੋਂ ਕੁਝ ਸਿੱਖਣ ਨਹੀਂ ਦਿੱਤਾ। ਉਹ ਲੋਕ ਤਸਵੀਰਾਂ ਤੇ ਬੁੱਤਾਂ ਤੋਂ ਬਿਨਾ ਹੀ ਬਿਗਾਨੀ ਬੋਲੀ ਵਿਚ ਮਿਲੀ ਹੋਈ ਬਾਣੀ ਨੂੰ ਪਿਆਰ ਕਰਨ ਤੇ ਉਸ ਅਨੁਸਾਰ ਆਪਣਾ ਜੀਵਨ ਬਣਾਣ ਦੇ ਜਤਨ ਕਰਦੇ ਆ ਰਹੇ ਹਨ ਤੇ ਇਸ ਵਿਚ ਕਾਫ਼ੀ ਹੱਦ ਤਕ ਕਾਮਯਾਬ ਭੀ ਹੁੰਦੇ ਆ ਰਹੇ ਹਨ। ਭਾਈ ਗੁਰਦਾਸ ਜੀ ਨੇ ਬੜੇ ਹੀ ਸਾਫ਼ ਲਫ਼ਜ਼ਾਂ ਵਿਚ ਲਿਖਿਆ ਹੈ :

ਗੁਰ ਮੂਰਤਿ ਗੁਰ ਸਬਦੁ ਹੈ। —ਵਾਰ ੨੪, ਪਉੜੀ ੧੧

ਇਸ ਅਮਰ ਤਸਵੀਰ ਦੇ ਹੁੰਦਿਆਂ ਸਿੱਖ ਕੌਮ ਨੂੰ ਮੁੜ ਨਾਸਵੰਤ ਤਸਵੀਰਾਂ ਵਲ ਪ੍ਰੇਰਨ ਦੇ ਜਤਨ ਪੰਥ ਨੂੰ ਹਜ਼ਾਰਾਂ ਸਾਲ ਪਿਛਾਂਹ ਲੈ ਜਾਣ ਦਾ ਵਸੀਲਾ ਬਣਨਗੇ।

ਪਰ ਤਸਵੀਰ ਭੀ ਉਹ, ਜੋ ਨਿਰੋਲ ਫ਼ਰਜ਼ੀ ਬਣਨੀ ਹੈ। ਕੀ ਗੁਰੂ ਨਾਨਕ ਪਾਤਿਸ਼ਾਹ ਦੇ ਰੱਬੀ ਬਾਣ ਸਚ-ਮੁਚ ਆਪਣਾ ਤ੍ਰਿਖਾ-ਪਨ ਮਧਮ ਪਾ ਚੁਕੇ ਹਨ ਕਿ ਇਹਨਾਂ ਦਾ ਅਸਰ ਪਾਣ ਲਈ ਫ਼ਰਜ਼ੀ ਤਸਵੀਰਾਂ ਦੀ ਲੋੜ ਪੈ ਗਈ ਹੈ ? ਇਸਲਾਮ ਨੂੰ ਇਹ ਲੋੜ ਨਹੀਂ ਪਈ।

ਨਿੱਕੇ ਨਿੱਕੇ ਗੁਰੂ ਬਣਨ ਦੇ ਚਾਹਵਾਨ ਅਤੇ ਮੱਥੇ ਟਿਕਾਣ ਦੇ ਆਸ਼ਕ ਕਈ ਸੰਤ ਮਹੰਤ ਹੁਣੇ ਹੀ ਇਹਨਾਂ ਤਸਵੀਰਾਂ ਨੂੰ ਧੂਪ ਧੁਖਾਂਦੇ, ਸੇਹਰੇ ਪਾਂਦੇ, ਮੱਥੇ ਟਿਕਾਂਦੇ ਵੇਖੇ ਜਾ ਰਹੇ ਹਨ। ਗੁਰੂ ਗ੍ਰੰਥ ਸਾਹਿਬ ਦੇ ਸਾਹਮਣੇ ਇਹ ਤਸਵੀਰਾਂ ਰੱਖ ਕੇ ਹਰੇਕ ਸਿੱਖ ਨੂੰ ਤਸਵੀਰਾਂ ਅਗੇ ਨਿਵਣ ਲਈ ਮਜਬੂਰ ਕੀਤਾ ਜਾਂਦਾ ਹੈ। ਤੇ ਜਦੋਂ ਇਸ ਤਸਵੀਰ-ਸਾਜ਼ੀ ਉੱਤੇ ਸ਼੍ਰੋਮਣੀ ਕਮੇਟੀ ਦੀ ਮੋਹਰ ਲੱਗ ਗਈ, ਰੱਬ ਜਾਣੇ ਇਹਨਾਂ ਤਸਵੀਰਾਂ ਦੀ 'ਆਰਤੀ' ਉਤਾਰਨ ਵਿਚ ਕੀ ਕੁਝ ਨਹੀਂ ਹੋਇਆ ਕਰੇਗਾ।

ਇਹ ਤਸਵੀਰਾਂ ਫਿਰ ਵਰਤੀਆਂ ਕਿਵੇਂ ਜਾਣਗੀਆਂ ? ਘਰਾਂ ਵਿਚ ਲੋਕ ਲਟਕਾਣਗੇ। ਤੇ ਇਸ ਤਰ੍ਹਾਂ ਇਹ ਤਸਵੀਰਾਂ ਕਮਰਿਆਂ ਦੀ 'ਸਿਰਫ਼ ਸਜਾਵਟ' ਦਾ ਕੰਮ ਦੇ ਕੇ ਉਤਨਾ ਹੀ 'ਆਦਰ-ਸਤਿਕਾਰ' ਲੈ ਸਕਣਗੀਆਂ, ਜਿਤਨਾ ਘਰ ਦੇ ਮਾਲਕ ਦੀਆਂ ਹੋਰ ਤਸਵੀਰਾਂ। ਸੁਤੇ ਹੀ ਸਿੱਖ ਆਪਣੇ ਗੁਰੂ-ਪਾਤਿਸ਼ਾਹ ਦੇ ਸਤਿਕਾਰ ਬਾਰੇ ਕਿੱਥੇ ਅੱਪੜ ਜਾਏਗਾ ? ਗੁਰੂ ਦੀ ਤਸਵੀਰ ਕਮਰੇ ਦੀ ਸਜਾਵਟ ਵਾਸਤੇ ਸੋਹਣੀਆਂ ਸੋਹਣੀਆਂ ਕੁੜੀਆਂ ਸਿਨੇਮਾ ਦੀਆਂ ਤਸਵੀਰਾਂ ਦੀ ਬਰਾਬਰੀ ਤੇ ਪਹੁੰਚ ਜਾਏਗੀ। ਹੁਣੇ ਹੀ ਪਹੁੰਚੀ ਹੋਈ ਹੈ। ਤਸਵੀਰਾਂ ਦੇ ਸ਼ੌਕੀਨਾਂ ਦੇ ਘਰਾਂ ਵਿਚ ਜਾ ਕੇ ਵੇਖ ਲਵੋ।

ਇਸ ਤਰ੍ਹਾਂ ਤਸਵੀਰਾਂ ਦੀ ਸਰ-ਪ੍ਰਸਤ ਬਣ ਕੇ ਸ਼੍ਰੋਮਣੀ ਕਮੇਟੀ 'ਗੁਰ-ਮੂਰਤਿ ਗੁਰ ਸਬਦੁ' ਵਲੋਂ ਸਿੱਖਾਂ ਨੂੰ ਹਟਾ ਤਸਵੀਰ-ਪੂਜ ਬਣਾਏਗੀ।

